੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ਸਤਿਗੁਰੂ ਰਾਮ ਸਿੰਘ ਜੀ ਦਾ ਇਸਤਰੀ ਜਾਤੀ ਪੁਰ ਉਪਕਾਰ

(ਭਾਗ ਪਹਿਲਾ)

ਜਿਸ ਵਿਚ

ਇਸਤ੍ਰੀ ਜਾਤੀ ਦੀ ਉਨਤੀ ਕਰਕੇ ਮਰਦਾਂ ਬਰਾਬਰ ਕਰਨਾ

ਸਮਾਜ ਦਾ ਸੁਧਾਰ—ਗੰਦੇ ਰਸਮੋ ਰਿਵਾਜ ਦਾ ਸੁਧਾਰ

ਬੀਬੀਆਂ ਨੂੰ ਖੰਡੇ ਦੇ ਅੰਮ੍ਰਿਤ ਦੀ ਦਾਤ

ਅਨੰਦ ਕਾਰਜ ਦੀ ਮਰਯਾਦਾ

ਗੁਰੂ ਚਰਨਾਂ ਦਾ ਦਾਸ

**ਤੇਜਾ ਸਿੰਘ**

# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ਤੱਤਕਰਾ ਸੂਚੀ

# ਭੂਮਿਕਾ

## ਸੰਸਾਰ ਰਚਨਾ—ਫੁਰਨੇ ਤੋਂ ਸੰਸਾਰ ਦੀ ਰਚਨਾ

ਦੇਹਧਾਰੀ ਸਤਿਗੁਰੂ ਸਰਗੁਣ ਸਰੂਪ ਦੇ ਹਿਰਦੇ ਤੋਂ ਰਸਨਾ ਨਾਲ ਉਚਾਰਨ ਕੀਤੀ ਗੁਰਬਾਣੀ ਅਨੁਸਾਰ ਅਕਾਲਪੁਰਖ ਨਿਰਗੁਣ ਸਰੂਪ-੩੬ ਜੁਗ ਕੀਉ (ਧੰਨ ਸਮਾਧ) ਗੁਬਾਰਾ—ਪ੍ਰਕਾਸ਼ ਰੂਪ ਸ਼ਕਤੀ ਹੀ ਰਿਹਾ । ਫਿਰ ਖੇਲ ਸੰਸਾਰ ਰਚਣ ਦਾ ਫੁਰਨਾ ਹੋਇਆ । ਫਿਰ (ਕੀਤਾ ਪਸਾਓ ਏਕੋ ਕਵਾਓ) ਇਕ ਫੁਰਨਾ ਕਰਕੇ ਕਿਵੇਂ ਰਚਨਾ ਕੀਤੀ । ਤਿੰਨ ਕਿਸਮ ਦੇ ਸੁਭਾ ਦੀ ਮਾਇਆ ਰਚੀ—(ਏਕਾ ਮਾਈ ਜੁਗਤ ਵਿਆਈ-ਤਿਨ ਚੇਲੇ ਪ੍ਰਵਾਣੁ ॥) ਬ੍ਰਹਮਾ, ਵਿਸ਼ਨੂ ਅਤੇ ਮਹੇਸ਼ । ਇਕ ਸ਼ਕਤੀ ਪੈਦਾ ਕਰੇ, ਦੂਸਰੀ ਪਾਲਣਾ ਕਰੇ ਅਤੇ ਤੀਜੀ ਬਣੀ ਚੀਜ਼ ਨੂੰ ਭਸਮ ਕਰੇ । ਫਿਰ ਸਾਚੇ ਤੇ ਪਵਣਾ ਭਇਆ-ਪਵਣੇ ਤੇ ਜਲ ਹੋਇ । ਜਲ ਤੇ ਤ੍ਰਿਭਵਨ ਸਾਜਿਆ-ਘਟ ਘਟ ਜੋਤ ਸਮੋਇ) ਪਵਣਾ—ਹਵਾ ਵਿਚ ਰਚਿਆ ਫੁਰਨਾ । ਪਵਨ ਦੇ ਵਿਚੋਂ ਜਲ ਬਰਸਿਆ । ਜਲ ਵਿਚ ਹੀ ਭਵਨ-ਧਰਤੀ ਬਣ ਗਈ । ਫੁਰਨੇ ਕਰਕੇ ਸ਼ਕਤੀ ਦਾ ਅੰਸ਼ ਜੋ ਹਰ ਸ਼ੈ ਵਿਚ ਸਮਾ ਗਈ । ਜਿਵੇਂ ਅਕਾਲ ਪੁਰਖ—ਜਿਮੀਂਦਾਰ ਆਪਣੇ ਖੇਤ ਰੂਪੀ ਸੰਸਾਰ ਵਿਚ ਅਨਾਜ ਬੀਜਣ ਵਾਸਤੇ ਤਿੰਨ ਨੌਕਰ ਰਖ ਲੋਂਦਾ ਹੈ । ਇਕ ਖੇਤ ਨੂੰ ਵਾਹ ਕੇ ਬੀਜ ਬੀਜਣ ਵਾਲਾ, ਦੂਜਾ ਉਸ ਨੂੰ ਸੰਭਾਲ ਕਰ ਕੇ ਪਾਲਣ ਵਾਲਾ, ਤੀਸਰਾ ਖੇਤ ਵਿਚੋਂ ਅਨਾਜ ਵੱਢ ਕੇ ਘਰ ਲੈ ਜਾਣ ਵਾਲਾ । ਸੋ ਇਸ ਖੇਤ ਦੀ ਦੇਖ-ਭਾਲ ਕਦੇ ਆਪ ਆ ਕੇ ਕਰਦਾ ਹੈ (ਆਪ ਨਾਰਾਇਣ ਕਲਾ ਧਾਰ ਜਗ ਮੈ ਪਰਵਰਿਓ) ਸਤਿਗੁਰੂ ਉਸ ਨਿਰਗੁਣ ਤੋਂ ਸਰਗੁਣ ਦੇਹ ਵਿਚ ਆਉਂਦਾ ਹੈ (ਸਤਿਗੁਰ ਵਿਚ ਆਪੁ ਰਖਿਅਨ ਕਰਿ ਪ੍ਰਗਟੁ ਆਖਿ ਸੁਣਾਇਆ ॥)

## ਅਵਤਾਰ ਦੀ ਲੋੜ ਕਿਉਂ ?

ਇਸ ਸੰਸਾਰ ਵਿਚ ਜੀਵਾਂ ਦੇ ਸੁਭਾ ਤਿੰਨ ਕਿਸਮ ਦੇ ਹੋ ਗਏ—ਰਜੋ, ਤਮੋ ਅਤੇ ਸਤੋ ।

(੧) ਰਾਜਸੀ ਸੁਭਾ (ਰਜੋ)–ਵਿਚਾਰਵਾਨ, ਸਿਆਣੇ, ਸੰਸਾਰੀ ਕੰਮਾਂ ਵਿਚ ਜਾਂ ਪ੍ਰਮਾਰਥ ਵਿਚ ।

(੨) ਤਮੋ—ਤਾਮਸੀ, ਕਾਮ-ਕ੍ਰੋਧ-ਲੋਭ-ਮੋਹ-ਹੰਕਾਰ ਵਿਚ ਗ੍ਰਸੇ ਹੋਏ ਮਾਯਾਧਾਰੀ ।

(੩) ਸਤੋ—ਸ਼ਾਂਤ ਚਿਤ, ਗਿਆਨਵਾਨ, ਭਗਤ, ਸੰਤ ਅਤੇ ਧਰਮੀ ।

ਜਦੋਂ ਤਮੋ ਗੁਣੀ ਸੁਭਾ ਦੇ ਬੰਦਿਆਂ ਕੋਲ ਮਾਇਆ ਦੀ ਸ਼ਕਤੀ ਜਾਂ ਰਾਜ ਸ਼ਕਤੀ ਆਉਂਦੀ ਹੈ ਤਾਂ ਅਗਿਆਨਤਾ ਕਰਕੇ ਰਜੋ ਅਤੇ ਸਤੋ ਗੁਣੀ ਬੰਦਿਆਂ ਨੂੰ ਸਤਾਉਂਦੇ ਨੇ, ਜਿਨ੍ਹਾਂ ਵਿੱਚ ਸਾਧੂ ਸੰਤ ਵੀ ਸ਼ਾਮਲ ਹੁੰਦੇ ਤਾਂ ਸਤੋ ਗੁਣੀ ਜੀਵਾਂ ਦੀ ਪੁਕਾਰ ਸੁਣ ਕੇ ਕਿਸੇ ਨ ਕਿਸੇ ਰੂਪ ਵਿਚ ਦੇਹ ਧਾਰ ਕੇ

ਆਉਂਦਾ ਹੈ ਅਤੇ ਆਂਪਣੀ ਕਲਾ ਵਰਤਾ ਕੇ ਸੰਤਾਂ, ਭਗਤਾਂ ਅਤੇ ਗਰੀਬਾਂ ਦੀ ਰਖਸ਼ਾ ਕਰਦਾ ਹੈ। ਇਸ ਕਲਜੁਗ ਦੇ ਵਿਚ ਗੁਰ ਨਾਨਕ ਜੀ ਦੇ ਆਉਣ ਤੋਂ ਪਹਿਲਾਂ, ਗਿਆਨੀ ਗਿਆਨ ਸਿੰਘ ਜੀ ਦੇ ਵਿਚਾਰ ਮੁਤਾਬਕ ਕੀ ਹਾਲ ਸੀ ?

ਸੈਯਦ ਸੇਖ ਮੁਗਲ ਪਾਠਾਨ । ਜਾਲਮ ਭਏ ਜਬੀ ਬਲਵਾਨ ॥
ਹਿੰਦੁਨ ਕੋ ਦੁਖ ਦਏ ਮੁਹਾਇ । ਦੇਵਨ ਕੇ ਮੰਦਰ ਗਿਰਵਾਏ ।
ਮਰਵਾ ਚੀਲਨ ਕੋ ਖਲਵਾਏ । ਕੇਤਕ ਕਚੇ ਚੰਮ ਮੜ੍ਹਾਏ ॥
ਕੇਤਕ ਮੇਖੈਂ ਠੋਂਕ ਸੁਕਾਏ । ਕੇਤਕ ਕੁਤਿਉਂ ਸੇ ਤੁੜਵਾਏ ॥
ਤੁਰਕ ਹੋਵਨਾਂ ਜਿਨੈ ਨ ਮਾਨਿਉਂ । ਤਿਨ ਤਿਨ ਕੋ ਅਤਿ ਦੈ ਦੁਖ ਹਾਨਿਓ।
ਯਗ ਹਵਨ ਕੋਉ ਕਰਨ ਨ ਪਾਏ । ਕਰੇ ਜੋ ਤੈਹਿ ਦੁਖ ਦੇ ਮਰਵਾਏਂ ॥
ਸੁੰਦਰ ਪਿਖੈਂ ਜਾਹਿ ਕੀ ਤਰਨੀ– ਪਕਰ ਕਰੈ ਬਲ ਸੋ ਨਿਜ ਘਰਨੀ ॥
ਕਾਜੀ ਲੇ ਕਰ ਰਿਸ਼ਵਤ ਸਾਰੇ । ਸਾਚੇ ਕੋ ਝੂਠਾ ਕਰ ਡਾਰੈ ।

ਮਗਰ ਕੋਈ ਵਕਤ ਨਹੀਂ ਜਦੋਂ ਦੁਨੀਆਂ ਉਤੇ ਅਵਤਾਰ ਨਹੀ ਹੁੰਦਾ । ਧਾਰਮਕ ਪੁਸਤਕਾਂ ਦੇ ਹੁੰਦਿਆਂ, ਤੀਰਥਾਂ ਅਤੇ ਪੁਜਾਰੀਆਂ ਦੇ ਹੁੰਦਿਆਂ, ਦੇਵੀ-ਦੇਵਤਿਆਂ ਦੇ ਹੁੰਦਿਆਂ ਧਰਮ ਨਹੀਂ ਰਹਿ ਸਕਦਾ ਜਦ ਤਕ ਸਤਿਗੁਰੂ ਨਾ ਹੋਵੇ । ਜਿੱਤ ਹਮੇਸ਼ਾ ਸੱਚ ਅਤੇ ਧਰਮ ਦੀ ਹੁੰਦੀ ਹੈ ।

## ਗੁਰੂ ਨਾਨਕ ਤੋਂ ਸਿਖ ਰਾਜ ਤਕ ਸਰਸਰੀ ਨਜ਼ਰ

ਗੁਰੂ ਨਾਨਕ ਜੀ ਤੋਂ ਪਹਿਲਾਂ ਜਦੋਂ ਪਠਾਨਾਂ ਦੇ ਬਾਦਸ਼ਾਹਾਂ ਨੇ ਜ਼ੁਲਮ ਦੀ ਅੱਤ ਕੀਤੀ ਤਾਂ ਸਮੇਂ ਦੇ ਮਾਲਕ ਗੁਰੂ ਨਾਨਕ ਜੀ ਨੇ ਮੁਗਲਾਂ ਦੇ ਵੱਡਿਆਂ ਨੂੰ ੭ ਬਾਦਸ਼ਾਹੀਆਂ ਬਖਸ਼ ਕੇ ਪਠਾਣਾਂ ਉਪਰ ਚੜ੍ਹਾ ਲਿਆਏ ਤਾਂ (ਮੁਗਲ ਪਠਾਨਾਂ ਭਈ ਲੜਾਈ । ਰਣਾਂ ਤੇਗ ਵਗਾਈ) ਅਤੇ ਆਪ ਖੁਦ ਤੀਰਥਾਂ ਦੇ ਕੇਂਦਰਾਂ ਤੇ ਜਾ ਕੇ ਪਖੰਡੀ ਸਾਧੂਆਂ ਅਤੇ ਪੁਜਾਰੀਆਂ ਦਾ ਸੁਧਾਰ ਕੀਤਾ । ਜਦ ਮੁਗਲ ਬਾਦਸ਼ਾਹ ਵੀ ਹੰਕਾਰੀ ਹੋਏ ਤਾਂ ਆਪ ਹੀ ਛੇਵੇਂ ਜਾਮੇ ਵਿਚ ਸ਼ਾਹੀ ਫੌਜਾਂ ਨਾਲ ਟੱਕਰ ਲਈ ਅਤੇ ਦਿਖਾ ਦਿਤਾ ਕਿ ਜਿੱਤ ਧਰਮ ਦੀ ਹੈ ਤਾਕਤ ਅਤੇ ਜ਼ੁਲਮ ਦੀ ਨਹੀਂ ਹੈ ।

ਔਰੰਗਜ਼ੇਬ ਤਖਤ ਤੇ ਬੈਠਾ ਤਾਂ ਉਸ ਨੇ ਜ਼ੋਰ ਜ਼ੁਲਮ ਨਾਲ ਆਪਣਾ ਮਜ਼ਬ ਫੈਲਾਉਣਾ ਸ਼ੁਰੂ ਕੀਤਾ ਤਾਂ ਪਾਤਸ਼ਾਹ ਦਸਵੇਂ ਜਾਮੇ ਵਿਚ ਉਸ ਦੇ ਸਾਮ੍ਹਣੇ ਹੋਰ ਤੀਸਰਾ ਪੰਥ ਖੜਾ ਕਰ ਦਿਤਾ ਜਿਸਨੇ ੩੫੦ ਸਾਲ ਦੀ ਮੁਗਲ ਬਾਦਸ਼ਾਹੀ ਖਤਮ ਕਰ ਦਿਤੀ । ਜਿੱਤ ਸੱਚ, ਧਰਮ ਅਤੇ ਸਬਰ ਦੀ ਹੋਈ । ਕੁਝ ਸਮੇਂ ਵਾਸਤੇ ਸਿਖ ਰਾਜ ਕਾਇਮ ਹੋਇਆ ਪਰ ਜਦੋਂ ਸਿਖ ਆਪਣੇ ਧਾਰਮਕ ਅਸੂਲ ਛੱਡ ਗਏ ਤਾਂ ਬਾਰ੍ਹਵੇਂ ਗੁਰੂ ਨਾਨਕ ਸਤਿ: ਰਾਮ ਸਿੰਘ ਜੀ ਜਦੋਂ ੬ ਸਾਲ ਮਹਾਂਰਾਜਾ ਰਣਜੀਤ ਸਿੰਘ ਦੀ ਨੌਨਿਹਾਲ ਪਲਟਨ ਵਿਚ ਨੌਕਰੀ ਕੀਤੀ ਸੀ । ਉਨ੍ਹਾਂ ਪਹਿਲਾਂ ਹੀ ਦੱਸ ਦਿਤਾ ਕਿ ਸਿਖ ਰਾਜ ਨਹੀਂ ਰਹਿਣਾ । ਇਥੇ ਹੁਣ ਅੰਗਰੇਜ਼ੀ ਵਾਜਾ ਵੱਜੇਗਾ ਜਿਸ ਤੋਂ ਗੁੱਸਾ ਖਾ ਕੇ ਮਹਾਰਾਜਾ ਰਣਜੀਤ ਸਿੰਘ ਨੇ ਪਾਤਸਾਹ ਨੂੰ ਸੰਗਲ (ਜੰਜੀਰ) ਨਾਲ ਬੰਨ੍ਹ ਦਿਤਾ । ਮਹਾਂਰਾਜੇ ਦੇ ਭੋਜਨ ਵਿਚੋਂ ਦੁਰਗੰਧੀ ਦੀ ਵਾਸ ਆਉਣ ਲੱਗੀ । ਸਮਝ ਆਈ ਤਾਂ ਅਰਜ ਕੀਤੀ—ਬਾਬਾ ਜੀ ! ਸਿਖ ਰਾਜ ਦੇ ਖਿਲਾਫ ਬੋਲੇ ਨ ਕਰੋ । ਪਾਤਸ਼ਾਹ ਕਿਹਾ—ਤੁਸੀਂ ਸੱਚ ਧਰਮ ਦੇ ਅਸੂਲਾਂ ਨੂੰ ਛੱਡ ਗਏ ਹੋ । ਭਾਵੇਂ ਸਗਨ ਵਜੋਂ ਮਹਾਰਾਜੇ ਨੇ ਅੰਗਰੇਜ਼ੀ ਵਾਜਾ ਸ਼ਹਿਰ ਤੇ ਛਾਉਣੀ ਵਿਚ ਸੱਦ ਕੇ ਵਜਵਾ ਦਿਤਾ ਪਰ

ਸਤਿਗੁਰ ਦੇ ਬਚਨ ਅਕਾਲ ਪੁਰਖ ਵੀ ਨਹੀਂ ਮੋੜਦਾ। ਮਹਾਰਾਜੇ ਦੀ ਮੌਤ ਤੋਂ ਬਾਦ ਸਿਖ ਰਾਜ ਖਤਮ ਹੋਇਆ। ਸਤਿਗੁਰਾਂ ਦੇ ਬਚਨ ਅਟੱਲ ਹੋਏ।

## ਸਤਿਗੁਰੂ ਰਾਮ ਸਿੰਘ ਜੀ ਦੀ ਦਰਗਾਹ ਵਿਚੋਂ ਅਕਾਲ ਪੁਰਖ ਪਾਸੋਂ ਮੰਗ

ਗੁਰੂ ਰਾਮ ਸਿੰਘ ਜੀ ਮੁੜ ਸਿੱਖੀ ਸਾਜੀ। ਸ੍ਰੀ ਸਤਿਗੁਰੂ ਰਾਮਸਿੰਘ ਪਾਤਸ਼ਾਹ ਫੌਜ ਨਾਲ ਮੁਦਕੀ ਦੀਲੜਾਈ ਨੂੰ ਜਾਂਦੇ ਬੰਦੂਕ ਦਰਿਆ ਵਿਚ ਸੁਟ ਦਿਤੀ ਕਿ ਮੈਂ—ਅੱਜ—ਸੁਟੀ ਹੈ ਤੁਸੀਂ ਮੋਰਚੇ ਵਿਚ ਜਾ ਕੇ ਸੁੱਟ ਦਿਉਗੇ ਤਾਂ ਸੱਚੇ ਪਾਤਸ਼ਾਹ ਭੈਣੀ ਸਾਹਿਬ ਆ ਕੇ ਦਸ ਸਾਲ ਬੰਦਗੀ ਕੀਤੀ। ਇਕ ਦਿਨ ਆਪਣੇ ਨਿੱਜ ਸਰੂਪ ਅਕਾਲ ਪੁਰਖ ਦੀ ਦਰਗਾਹ ਸੱਚ ਖੰਡ ਵਿਚ ਸੁਰਤੀ ਲੈ ਗਏ। ਅਕਾਲ ਪੁਰਖ ਨੇ ਆਪਣੇ ਬਰਾਬਰ ਤਖਤ ਪੁਰ ਬੈਠਨ ਨੂੰ ਕਿਹਾ। ਸੱਚੇ ਪਾਤਸ਼ਾਹ ਜੀ ਦੇ ਨਾਂਹ ਕਰਨ ਤੇ ਵੀ ਬਿਠਾਇਆ ਅਤੇ ਕਿਹਾ ਕਿ ਕੁਝ ਮੰਗ ਮੰਗੋ। ਸਤਿਗੁਰਾਂ ਕਿਹਾ ਅੱਗੇ ਹੀ ਕਿਸੇ ਚੀਜ ਦੀ ਕਮੀ ਨਹੀਂ ਆਪ ਸਭ ਚਾਂਜ ਪੂਰੀ ਕੀਤੀ ਹੈ ਤਾਂ ਦੁਬਾਰਾ ਹੁਕਮ ਹੋਇਆ ਕਿ ਜਰੂਰ ਕੁਝ ਮੰਗਣਾ ਪਵੇਗਾ। ਇਸ ਦਰ ਤੋਂ ਸਾਰੇ ਹੀ ਆ ਕੇ ਕੁਝ ਨਾ ਕੁਝ ਲਿਜਾਂਦੇ ਰਹੇ। ਸਤਿਗੁਰਾਂ ਅਰਜ ਕੀਤੀ ਜੇ ਤੁਠੇ ਹੋ ਤਾਂ ਇਹ ਬਖਸ਼ੋ ਕਿ ਸਾਰੀ ਸ੍ਰਿਸ਼ਟੀ ਨਾਮ ਜਪਦੀ ਦਿਸੇ। ਸਾਰੇ ਜੀਵ ਪ੍ਰਾਣੀ–ਪਸ਼ੂ, ਪੰਛੀ, ਵਣਿਤ੍ਰਿਣ ਨਾਮ ਜਪਦੇ ਦਿਸਣ ਪੱਥਰ ਵੀ ਨਾਮ ਜਪਦੇ ਦਿਸਣ ਤਾਂ ਆਕਾਲ ਪੁਰਖ ਕਿਹਾ ਕਿ ਇਡਾ ਵੱਡਾ ਵਰ ਅੱਗੇ ਕਿਸੇ ਨਹੀਂ ਮੰਗਿਆ ਤਾਂ ਸਤਿਗੁਰਾਂ ਅਰਜ ਕੀਤੀ ਇਹ ਤਾਂ ਮੰਗਿਆ ਹੈ ਕਿ ਇਸੇ ਵਿਚ ਮੈਂ ਵੀ ਕਿਤੇ ਬਖਸ਼ਿਆ ਜਾਵਾਂ।

ਸੋ ਪਾਤਸ਼ਾਹ ਵਰ ਲੈਕੇ ਆਏ, ਸੋਚਿਆ ਕਿ ਗੁਲਾਮੀ ਦੇ ਵਿਚ ਨਾਮ ਨਹੀਂ ਜਪ ਹੋਣਾ। ਆਪਣੇ ਵਤਨ ਨੂੰ ਪਹਿਲਾਂ ਗੁਲਾਮੀ ਦੇ ਚਿਕੜ ਵਿਚੋਂ ਕਢਿਆ ਜਾਵੇ ਸੋ ਸੱਚੇ ਪਾਤਸ਼ਾਹ ਦੇਸ਼ ਨੂੰ ਆਜ਼ਾਦ ਕਰਾਉਣ ਦਾ ਸੋਚਦੇ ਹਨ ਸੋ ਇਸ ਜੀਵ ਦੇ ਸਿਰ ਤੇ ਕਈ ਤਰ੍ਹਾਂ ਦੀ ਗੁਲਾਮੀ ਹੈ।

(੧) ਪਹਿਲੀ ਗੁਲਾਮੀ—ਮਨ ਮਾਇਆ ਦਾ ਗੁਲਾਮ ਹੈ। ਮਾਇਆ ਦੇ ਚਿਕੜ ਵਿਚੋਂ ਕੱਢਣ ਵਾਲੀ ਨਾਮ ਦੀ ਦਾਤ ਦਿਤੀ-ਬਖਸ਼ੀ। ਜਿਸਤੇ ਕ੍ਰਿਪਾ ਕੀਤੀ ਜੋ ਬੜੇ ਬੜੇ ਮਾਸ ਅਹਾਰੀ,ਸ਼ਰਾਬੀ,ਚੋਰ ਡਾਕੂ ਅਤੇ ਬਦਮਾਸ਼ ਵੀ ਸਿਧੇ ਹੋਕੇ ਸੰਤ ਬਣ ਗਏ। ਸਿੱਖ ਰਾਜ ਦੇ ਵਕਤ ਜੋ ਐਸ਼ਪ੍ਰਸਤੀ ਵਿਚ ਪੈਕੇ ਕੁਸੰਗਤ ਦੇ ਨਰਕ ਵਿਚ ਪੈ ਚੁਕੇ ਸਨ ਮੁੜ ਸਾਰੇ ਪੰਜਾਬ ਵਿਚ ਸਿੱਖੀ ਦੀਪਤਝੜ ਤੇ ਬਸੰਤ ਆ ਗਈ। ਸੱਚੇ ਪਾਤਸ਼ਾਹ ਦੇ ਦਸ ਸਾਲ ਦੇ ਪ੍ਰਚਾਰ ਨਾਲ ਸੱਤ ਲੱਖ ਸਤਿਗੁਰਾਂ ਦਾ ਸੇਵਕ ਗੁਰ ਸਿਖ ਸੱਜ ਗਿਆ। ਹੋਵੇ ਵੀ ਕਿਉਂ ਨਾਂ ਜੋ ਦਸਵੇਂ ਪਾਤ: ਜੀ ਆਪ ਹੀ (ਸਭਨਾ ਦੇ ਸਿਰਮੌਰ) ਆਪਣੇ ਬਾਰ੍ਹਵੇਂ ਸਰੂਪ ਨੂੰ ਦਸ ਗਏ ਸਨ। ਸੋ ਦਸਵੇ ਪਾਤਸ਼ਾਹ ਦੀ ਮੁਰਝਾਈ ਹੋਈ ਸਿੱਖੀ ਨੂੰ ਨਾਮ ਦਾਨ ਬਖਸ਼ ਕੇ ਮੁੜ ਸੁਰਜੀਤ ਕੀਤਾ।

ਜਿਸਨੂੰ ਵੀ ਆਪ ਜਾਂ ਆਪ ਦੇ ਥਾਪੇ ਹੋਏ ਸੂਬੇ ਨੇ ਨਾਮ ਦੀ ਦਾਤ ਬਖਸ਼ੀ ਉਸਦਾ ਜੀਵਨ ਪਲਟ ਦਿਤਾ। ਉਹ ਰਾਜੇ ਮਹਾਂਰਾਜਿਆਂ ਦੀ ਅਤੇ ਅੰਗਰੇਜ ਦੀ ਨੌਕਰੀ ਛੱਡਕੇ ਸਤਿਗੁਰਾਂ ਦੀ ਸੰਗਤ ਵਿਚ ਆ ਗਿਆ।

(੨) ਦੂਸਰੀ ਗੁਲਾਮੀ ਬਦੇਸ਼ੀ ਸਰਕਾਰ ਦੀ ਹੈ। ਜੇ ਦੇਸ਼ ਗੁਲਾਮ ਹੈ ਤਾਂ ਧਰਮ ਵੀ ਗੁਲਾਮ ਹੈ ਧਾਰਮਿਕ ਅਸਥਾਨ ਅਤੇ ਧਾਰਮਿਕ ਪ੍ਰਚਾਰ ਵੀ ਗੁਲਾਮ ਹੈ, ਧਾਰਮਿਕ ਵਿਦਿਆ ਵੀ ਗੁਲਾਮ ਹੈ। ਜੇਕਰ ਧਰਮ ਗੁਲਾਮ ਤੇ ਭਗਤੀ ਮਾਰਗ ਵੀ ਅੱਤ ਕਠਨ ਹੈ।

ਭਗਤੀ ਬਿਨਾ ਆਤਮਿਕ ਸ਼ਕਤੀ ਨਹੀਂ, ਆਤਮ ਸ਼ਕਤੀ ਬਿਨਾ ਦੇਸ਼ ਭਗਤੀ ਨਹੀਂ, ਦੇਸ਼ ਭਗਤੀ ਬਿਨਾਂ ਦੇਸ਼-ਕੌਮ ਧਰਮ ਆਜਾਦ ਨਹੀਂ ਅਣਖ ਨਹੀਂ, ਅਣਖ ਬਿਨਾ ਜੀਵਨ ਨਹੀਂ ।

ਸੋ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਹਕੂਮਤ ਦਾ ਪੂਟਨ ਬਾਈਕਾਟ ਕੀਤਾ ।

(ੳ) ਆਪਣਾ ਮੁਕਦਮਾ ਬਦੇਸ਼ੀ ਹਕੂਮਤ ਦੀ ਕਚਹਿਰੀ ਵਿਚ ਨਹੀਂ ਲਿਜਾਣਾ, ਸੂਬਿਆਂ ਪਾਸੋਂ ਫ਼ੈਸਲੇ ਕਰਵਾਉਣੇ—ਇਸ ਦੇ ਨਾਲ ਹਕੂਮਤ ਦਾ ਕਾਨੂੰਨ ਫੇਲ ਸੀ ।

(ਅ) ਬਦੇਸ਼ੀ ਹਕੂਮਤ ਆਪਣੇ ਕਾਨੂੰਨ ਦੀ ਆੜ ਲੈਕੇ ਬਿਉਪਾਰ ਵੀ ਕਰਦੀ ਸੀ । ਸਾਡੇ ਦੇਸ਼ ਦਾ ਕੱਚਾ ਮਾਲ ਆਪਣੇ ਦੇਸ਼ ਨੂੰ ਲਿਜਾਂਦੀ—ਉਥੋਂ ਪੱਕਾ ਤਿਆਰ ਕਰਕੇ ਮੁੜ ਸਾਡੇ ਦੇਸ਼ ਵਿਚ —ਵਿਕਦਾ ਸੀ—ਸਾਡੇ ਦੇਸ਼ ਦੀ ਦੌਲਤ ਦੋਵੇਂ ਤਰ੍ਹਾਂ ਲੁਟੀਂਦਾ ਸੀ—ਭਾਰਤ ਗਰੀਬ ਹੋ ਰਿਹਾ ਸੀ । ਇੰਗਲੈਂਡ ਦਾ ਸਰਮਾਏਦਾਰ ਵੀ ਅਮੀਰ ਹੁੰਦਾ ਸੀ ਅਤੇ—ਮਜਦੂਰ ਵੀ ਕਮਾਂਦਾ ਸੀ । ਭਾਰਤ ਦਾ ਅਮੀਰ ਤਾਂ ਥੋੜਾ ਬਹੁਤ ਕਮਾਂਦਾ ਸੀ । ਮਗਰ ਮਜਦੂਰ ਮੁੜ ਅੰਗਰੇਜ ਦੇ ਪਿਛੇ ਹੀ ਮੰਗਤਿਆਂ ਵਾਂਗੂ ਨੌਕਰੀ ਲਈ ਫ਼ਿਰਦਾ ਸੀ ਅਤੇ ਬਦੇਸ਼ਾਂ ਵਿਚ ਧੱਕੇ ਖਾਂਦਾ ਸੀ ਭਾਰਤ ਦੀ ਦਸਤਕਾਰੀ ਖਤਮ ਹੋ ਰਹੀ ਸੀ । ਸੋ ਇਸ ਬੀਮਾਰੀ ਦੇ ਇਲਾਜ ਨੂੰ ਸਵਾਏ ਗੁਰੂ ਰਾਮ ਸਿੰਘ ਜੀ ਤੋਂ—ਹੋਰ ਕਿਸੇ ਆਗੂ ਨਹੀਂ ਸੀ ਸਮਝਿਆ ਕਾਂਗਰਸ ਨੂੰ ਵੀ ੧੦ ਸਾਲ ਬਾਦ—ਭੇਤ ਲਗਾ । ਸੋ ਸਤਿਗੁਰਾਂ ਨੇ ਬਦੇਸ਼ੀ ਮਾਲ ਦਾ ਪੂਰਨ ਬਾਈਕਾਟ ਕੀਤਾ ਕਿ ਹਰ ਚੀਜ ਦੇਸ਼ ਦੀ ਬਣੀ ਖਰੀਦੋ ਤੇ ਵਰਤੋ ।

(ੲ) ਬਦੇਸ਼ੀ ਹਕੂਮਤ ਦੀ ਨੌਕਰੀ ਦਾ ਬਾਈਕਾਟ—ਦੇਸ਼ ਦੇ ਬੰਦਿਆਂ ਨੂੰ ਨੌਕਰ (ਫੌਜ ਅਤੇ ਪੁਲੀਸ) ਵਿਚ ਰੱਖਕੇ ਸਾਡੇ ਭਰਾਵਾਂ ਪਾਸੋਂ ਹੀ ਦੇਸ਼ ਗੁਲਾਮ ਕਰਾਇਆ ਜਾਂਦਾ ਸੀ । ਇਹੋ ਫੌਜ ਅਤੇ ਪੁਲਿਸ ਅੰਗਰੇਜ ਦੀ ਮਦਦ ਕਰਨ ਦੀ ਬਜਾਏ ਦੇਸ਼ ਦੀ ਮਦਦ ਕਰੇ ਤਾਂ ਬਦੇਸ਼ੀ ਹਕੂਮਤ ਕਿਸ ਦੇ ਜੋਰ ਤੇ ਦੇਸ਼ ਨੂੰ ਗੁਲਾਮ ਕਰੇਗੀ । ਸੋ ਸਤਿਗੁਰਾਂ ਦੀ ਇਹ ਕਾਢ ਕਿ ਬਦੇਸੀ ਹਕੂਮਤ ਦੀ ਨੌਕਰੀ ਨਹੀਂ ਕਰਨੀ, ਬਦੇਸ਼ੀ ਹਕੂਮਤ ਬਗੈਰ ਲੜਾਈ ਤੋਂ ਫ਼ੇਲ ਹੁੰਦੀ ਸੀ । ਗੁਲਾਮੀ ਟੁਟਦੀ ਸੀ ।

(ਸ) ਬਦੇਸ਼ੀ ਹਕੂਮਤ ਦੀ ਵਿਦਿਆ ਦਾ ਬਾਈਕਾਟ—ਜਿਸ ਮੁਲਕ ਨੂੰ ਗੁਲਾਮ ਕਰਨਾ ਹੋਵੇ ਉਸ ਦੀ ਵਿਦਿਆ ਖਤਮ ਕਰ ਦਿਉ । ਵਿਦਿਆ ਖਤਮ ਹੋਣ ਨਾਲ ਕੌਮ ਦਾ ਇਤਹਾਸ ਖਤਮ ਹੁੰਦਾ ਹੈ । ਇਤਹਾਸ ਖਤਮ ਹੋਣ ਨਾਲ ਕੌਮ ਦੀ ਅਣਖ ਗਈ ਤੇ ਗੁਲਾਮੀ ਆਈ ।

(ਹ) ਪੰਜਵਾਂ ਬਾਈਕਾਟ ਅੰਗਰੇਜ ਦੇ ਦਿਤੇ ਇਨਾਮ ਅਤੇ ਖਿਤਾਬ ਜਿੰਨੇ ਵੀ ਰਾਜੇ ਮਹਾਰਾਜੇ ਸਰਦਾਰ ਬਹਾਦਰ, ਚੌਧਰੀ, ਜੈਲਦਾਰ, ਨੰਬਰਦਾਰ, ਤੀਰਥਾਂ, ਗੁਰਦੁਆਰਿਆ ਦੇ ਗਦੀਦਾਰ ਮਹੰਤ, ਪੁਜਾਰੀ, ਬੇਦੀ, ਸੋਢੀ ਅਤੇ ਬ੍ਰਾਹਮਣ ਸਾਰੇ ਹੀ ਅੰਗਰੇਜ ਦੇ ਇਨਾਮ ਅਤੇ ਵਡਿਆਈ ਦੇ ਭੁਖੇ ਲਾਲਚ ਵੱਸ ਹੋਕੇ ਦੇਸ਼ ਧਰੋਹੀ ਬਣਕੇ ਦੇਸ਼ ਨੂੰ ਗੁਲਾਮ ਕਰਵਾਉਂਦੇ ਸਨ । ਸੋ ਸਤਿਗੁਰਾਂ ਦੇ ਸੇਵਕਾਂ ਨੇ ਅੰਗਰੇਜ ਦੇ ਕਿਸੇ ਵੀ ਕਿਸਮ ਦੇ ਦਿਤੇ ਇਨਾਮ ਨਹੀਂ ਲਏ । ਜੇ ਦਿਤੇ ਤਾਂ ਪਏ ਹੀ ਰਹਿ ਗਏ ।

ਇਨਾਮ ਦੀ ਵਡਿਆਈ ਲੈ ਕੇ ਆਦਮੀ ਅਧੀਨ ਹੋ ਜਾਂਦਾ ਹੈ । ਇਥੋਂ ਤੱਕ ਕਿ ਸਤਿਗੁਰੂ ਹਰੀ ਸਿੰਘ ਜੀ ਨੇ ਤਾਂ ਅੰਗਰੇਜ ਦਾ ਸੌ ਮੁਹੱਬਾ ਲੰਗਰ ਵਾਸਤੇ ਦਿਤਾ ਵੀ ਨਹੀਂ ਹੀ ਸੀ ਕਬੂਲਿਆ । ਇਹ ਪੰਜ ਕਿਸਮ ਦੀਆਂ ਗੁਲਾਮੀਆਂ ਬਾਹਰਲੀ ਵਿਦੇਸ਼ੀ ਹਕੂਮਤ ਦੀਆਂ ਸਨ ।

## ਸਤਿਗੁਰੂ ਰਾਮ ਸਿੰਘ ਜੀ ਦਾ ਇਸਤਰੀ ਜਾਤੀ ਤੇ ਉਪਕਾਰ

ਇਸਤਰੀ ਗਊ ਰੂਪ । ਜਿਵੇਂ ਗਾਊ ਨੂੰ ਪਾਲਨ ਵਾਲਾ ਮਾਲਕ ਗਊ ਨੂੰ ਜਿਥੇ ਜੀ ਕਰੇ ਅਤੇ ਜਿੰਨੀ ਮਰਜੀ ਕੀਮਤ ਤੇ ਵੇਚ ਦਿੰਦਾ ਹੈ ਤਿਵੇਂ ਲੜਕੀ ਦੇ ਮਾਂ-ਬਾਪ ਵੀ ਜਿਥ ਜੀ ਕਰੇ ਲੜਕੀ ਨੂੰ

ਵਿਆਹ ਦੇਣ। ਰਾਜੇ ਮਹਾਂਰਾਜੇ ਵੀ ਲੜਕੀ ਨੂੰ ਘਰ ਨਹੀਂ ਰੱਖ ਸਕਦੇ। ਇਸ ਕਰਕੇ ਲੜਕੀ ਗਊ ਰੂਪ ਹੈ। ਸਤਿਗੁਰੂ ਗਊ ਗਰੀਬ ਦਾ ਸਹਾਈ ਹੁੰਦਾ ਹੈ।

ਇਕ ਛੇਵੀਂ ਕਿਸਮ ਦੀ ਗੁਲਾਮੀ ਗੰਦੇ ਸਮਾਜ ਦੇ ਪੁਰਾਣੇ ਰਸਮ-ਰਿਵਾਜ ਦੀ ਸੀ। ਇਹਨਾਂ ਭੈੜੇ ਰਸਮੋ ਰਿਵਾਜ ਨਾਲ ਇਸਤਰੀ ਜਾਤੀ ਗੁਲਾਮ ਸੀ ਇਸ ਵਿਚੋਂ ਕੱਢਣ ਵਾਸਤੇ ਸਤਿਗੁਰਾਂ ਇਕ ਤਾਂ ਖੰਡੇ ਦਾ ਅੰਮ੍ਰਿਤ ਛਕਾ ਕੇ ਬੀਬੀਆਂ ਨੂ ਮਰਦਾਂ ਦੇ ਬਰਾਬਰ ਕੀਤਾ। ਦੂਸਰੇ ਵਿਆਹਾਂ ਦੇ ਵਾਧੂ ਖਰਚੇ ਬੰਦ ਕਰਕੇ ਅਨੰਦ ਮਰਯਾਦਾ ਗੁਰੂ ਮਰਯਾਦ ਾਨਾਲ ਸਾਦਗੀ ਦੇ ਕਰਨੇ ਸ਼ੁਰੂ ਕੀਤੇ। ਜੇਕਰ ਇਸ ਤੇ ਥੋੜੀ ਨਜਰ ਮਾਰੀਏ ਕਿ ਇਸ ਤੋਂ ਪਹਿਲਾਂ ਇਹਨਾਂ ਗੰਦੇ ਰਿਵਾਜਾਂ ਕਾਰਨ ਇਸਤਰੀ ਜਾਤੀ ਦੀ ਕਿੰਨੀ ਦਰਦਨਾਕ ਦਸ਼ਾ ਸੀ। ਔਰਤ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ। ਦਾਜ-ਦਹੇਜ ਦੇ ਖਰਚੇ ਕਰਕੇ ਵੀ ਜੋ ਲੜਕੀ ਛੱਡ ਦਿਤੀ ਜਾਵੇ ਤਾਂ ਦੂਸਰੀ ਥਾਂ ਵਿਆਹ ਨਹੀਂ ਸੀ ਹੋ ਸਕਦੀ। ਜਾਂ ਤਾਂ ਤੰਗ ਆ ਕੇ ਵੇਸਵਾ ਦਾ ਧੰਦਾ ਕਰਨ ਤੱਕ ਮਜਬੂਰ ਹੁੰਦੀਆਂ ਸਨ। ਜੇ ਪਤੀ ਮਰ ਜਾਵੇ ਤਾਂ ਪਤੀ ਦੇ ਨਾਲ ਸੱਤੀ ਹੋਣ ਦਾ ਰਿਵਾਜ ਸੀ। ਅਮੀਰ ਘਰਾਂ ਵਿਚ ਜੰਮਦੀਆਂ ਕੰਨਿਆਂ ਨੂੰ ਗੱਲ ਘੁਟਕੇ ਮਾਰਕੇ ਦਬਾ ਦਿਤਾ ਜਾਂਦਾ ਸੀ। ਪਿੰਡਾਂ ਵਿਚ ਇਕ ਬਿਰਧ ਮਾਈ ਇਸੇ ਕੰਮ ਵਾਸਤੇ ਰੱਖੀ ਹੁੰਦੀ ਸੀ।

ਇਸਤਰੀ ਦੀ ਆਜ਼ਾਦੀ ਕਿੰਨੀ ਜਰੂਰੀ ਸੀ (ਸੋ ਕਿਉਂ ਮੰਦਾ ਆਖੀਐ ਜਿਤੁ ਜਮੈ ਰਾਜਾਨ) ਇਸਤਰੀ ਇਕ ਭਗਤੀ ਦਾ ਸਰੂਪ ਹੈ। ਜੋ ਅੱਜ ਅਧਿਕਾਰ ਅਤੇ ਇਸਤਰੀ ਦਾ ਦਰਜਾ ਦੇਖਣ ਵਿਚ ਆ ਰਿਹਾ ਹੈ ਇਹ ਸਭ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਹੈ। ਇਹ ਦਰਜਾ ਪਹਿਲੇ ਸਮੇਂ ਵਿਚ ਨਹੀਂ ਸੀ। ਆਮ ਕਹਾਵਤ ਦੇ ਅਨੁਸਾਰ ਇਸਤਰੀ ਦਾ ਭਗਵਾਨ ਉਸ ਦਾ ਪਤੀ ਕਿਹਾ ਜਾਂਦਾ ਸੀ ਮਗਰ ਅਸਲੀਅਤ ਵਿਚ ਔਰਤ ਪਤੀ ਦਾ ਵਜ਼ੀਰ ਤੇ ਖਜਾਨਚੀ ਵੀ ਚਾਬੀਆਂ ਦੀ ਮਾਲਕ। ਫੇਰ ਵੀ ਪਤੀ ਜਦੋਂ ਚਾਹੇ ਘਰੋਂ ਬਾਹਰ ਕੱਢ ਦੇਵੇ। ਬੱਚਿਆਂ ਦੀ ਪਾਲਨਾ ਕਰਨੀ, ਪਤੀ ਦੀ ਸੇਵਾ ਕਰਨੀ, ਬੱਚਿਆਂ ਨੂੰ ਸਿਖਿਆ ਦੇਣੀ, ਆਏ ਪਰਾਹੁਣਿਆਂ ਦੀ ਸੇਵਾ ਕਰਨੀ ਗ੍ਰਿਹਸਤ ਦੇ ਵਿਹਾਰਾਂ ਦੀ ਕਾਰ-ਮੁਖਤਾਰ ਹੈ ਇਸ ਔਰਤ ਨਾਲ ਬੇ-ਇਨਸਾਫੀ ਹੁੰਦੀ ਦੇਖ ਕੇ ਸਤਿ: ਰਾਮ ਸਿੰਘ ਪਾਤਸ਼ਾਹ ਨੇ ਇਸ ਕੰਮ ਨੂੰ ਦੇਸ਼ ਦੀ ਆਜ਼ਾਦੀ ਵਾਸਤੇ ਬਹੁਤ ਜਰੂਰੀ ਸਮਝਿਆ ਕਿ ਜਦ ਤੱਕ ਬੀਬੀਆਂ ਨੂੰ ਇਸ ਗੁਲਾਮੀ ਵਿਚੋਂ ਨਹੀਂ ਕੱਢਿਆ ਜਾਂਦਾ ਦੇਸ਼ ਦੀ ਆਜ਼ਾਦੀ ਵੀ ਅਧੂਰੀ ਹੈ। ਸੋ ਇਸਤਰੀ ਜਾਤੀ ਨੂੰ ਧਰਮ ਵਿਚ ਮਰਦਾਂ ਬਰਾਬਰ ਦਰਜਾ ਦੇਣ ਵਾਸਤੇ ਅੰਮ੍ਰਿਤ ਦੀ ਦਾਤ ਦਿਤੀ।

## ਬੀਬੀਆਂ ਨੂੰ ਖੰਡੇ ਦੇ ਅੰਮ੍ਰਿਤ ਦੀ ਦਾਤ

ਜਦੋਂ ਵੀ ਕੋਈ ਖੇਡ ਸਤਿਗੁਰੂ ਨੇ ਬਨਾਉਣੀ ਹੁੰਦੀ ਹੈ ਉਸਦਾ ਕਾਰਨ ਵੀ ਬਣਾ ਲੈਂਦਾ ਹੈ। ਔਰਤਾਂ ਤੇ ਗਰੀਬ ਨਿਵਾਜ ਜੀ ਨੇ ਖਾਸ ਕਰਕੇ ਦੋ ਉਪਕਾਰ ਕੀਤੇ ਜੋ ਪਿਛਲ ਜੁਗਾਂ ਵਿਚ ਵੀ ਕਿਤੇ ਨਹੀਂ ਹੋਏ। ਸਿਖੀ ਦਾ ਪ੍ਰਚਾਰ ਕਰਦੇ ਸੰਗਤਾਂ ਤੇ ਬਖਸ਼ਸ਼ ਕਰਦੇ, ੧੮੬੩ ਈ: ੧੯੨੦ ਬਿ: ਵਿਚ ਸਿਆੜ ਨਗਰ ਗਏ। ਤਾਂ ਸਿਖਾਂ ਨੇ ਬੀਬੀਆਂ ਨੂੰ ਛੱਪੜ ਵਿਚ ਨਹਾਉਂਦੀਆਂ ਦੇਖ ਕੇ ਅਰਜ ਕੀਤੀ ਸੱਚੇ ਪਾਤਸ਼ਾਹ ਮਾਈਆਂ ਬੀਬੀਆਂ ਨੂੰ ਵੀ ਪੜਦਾ ਦਿਉ ਤਾਂ ਪਾਤਸ਼ਾਹ ਦੀਵਾਨ ਵਿਚ ਐਲਾਨ ਕਰ ਦਿਤਾ ਕਿ ਕੱਲ ਬੀਬੀਆਂ ਨੂੰ ਅੰਮ੍ਰਿਤ ਦੀ ਦਾਤ—ਖੰਡੇ ਦਾ ਅੰਮ੍ਰਿਤ ਪਾਨ ਕਰਾਇਆ ਜਾਵੇਗਾ। ਬੀਬੀਆਂ ਸਣੇਂਕੇਸੀਂ ਅਸ਼ਨਾਨ ਕਰਕੇ ਕਛੈਹਰੇ ਅਤੇ ਚਿਟੇ ਬਸਤਰ ਪਹਿਨਕੇ ਆਉਣ। ਤਾਂ ਉਸ ਪਹਿਲੇ ਦਿਨ ਦੇ ਅਮ੍ਰਿਤ ਪ੍ਰਚਾਰ ਵਿਚ ੬ ਬੀਬੀਆਂ ਸ਼ਾਮਲ ਹੋਈਆਂ ਮਾਈ ਖੇਮ ਕੌਰ, ਮਾਈ ਇੰਦੋ, ਮਾਈ ਸਾਹਬੋ, ਮਾਈ ਦਿਆਲੋ, ਮਾਈ ਗੁਰਦਈ, ਮਾਈ ਕਰਮੋ ਅਤੇ ਦੂਸਰੀ ਵਾਰ ਦਸ ਬੀਬੀਆਂ ਹੋਰ ਬੇੜੇ ਚੜੀਆਂ।

ਫੇਰ ਤਾਂ ਸਾਰੇ ਨਗਰਾਂ ਵਿਚ ਪ੍ਰਵਾਹ ਚਲ ਪਿਆ। ਸੋ ਇਹ ਅੰਮ੍ਰਿਤ ਦੀ ਦਾਤ ਔਰਤਾਂ ਨੂੰ ਦੀ ਮਿਸਾਲ ਕਿਤੇ ਦਸਮ ਪਾਤਸ਼ਾਹ ਦੇ ਵਕਤ ਵੀ ਨਹੀਂ ਮਿਲਦੀ ਜੇ ਇਹ ਹੁੰਦੀ ਤਾਂ ਦਸਮ ਪਾਤਸ਼ਾਹ ਜੀ ਦੇ ਤਿਨੇ ਮਹੱਲ ਮਾਤਾ ਜੀਤੋ ਜੀ, ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਦੇਵਾਂ ਦੇ ਨਾਮ ਬਿਨਾ ਕੌਰ, ਇਸ ਗੱਲ ਦਾ ਸਬੂਤ ਹੈ। ਫੇਰ ਦਸਮ ਪਾਤਸ਼ਾਹ ਜੀ ਨੂੰ ਇਤਨਾ ਧਰਮ ਯੁਧਾਂ ਵਿਚ ਸਮਾਂ ਵੀ ਨਹੀਂ ਸੀ ਮਿਲਿਆ। ਇਸੇ ਕਰਕੇ ਇਸਤਰੀਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਣੀ ਅਤੇ ਅਨੰਦ ਮਰਯਾਦਾ ਵਿਆਹ ਮਰਯਾਦਾ ਦੀ ਰਸਮ ਸਤਿਗੁਰੂ ਰਾਮ ਸਿੰਘ ਜੀ ਦੇ ਹਿਸੇ ਆਈ। ਨਦੇੜ ਹਜ਼ੂਰ ਸਾਹਿਬ ਅਜੇ ਤੱਕ ਵੀ ਇਸਤਰੀਆਂ ਨੂੰ ਅੰਮ੍ਰਿਤ ਕ੍ਰਿਪਾਨ ਨਾਲ ਛਕਾਉਂਦੇ ਖੰਡੇ ਨਾਲ ਨਹੀਂ।

## ਸਿੰਘ ਸਭਾ ਦੇ ਇਤਿਹਾਸ ਵਿਚ ਮਾਈਆਂ ਨੂੰ ਅੰਮ੍ਰਿਤ

੧੯੫੬ ਬਿ. ਪੰਚ ਖਾਲਸਾ ਦੀਵਾਨ ਖਾਲਸਾ ਪਾਰਲੀਮੈਂਟ ਖਾ. ਸੰ. ੪੩੯ ਵਿਚ ਦੀਵਾਨ ਹੋਇਆ ੧੮੯੯ ਈ. ਦਮਦਮੇ ਸਾਹਿਬ (ਸਾਬੋ ਤਲਵੰਡੀ) ਦੀਵਾਨ ਸਮਾਪਤੀ ਤੱਕ ਮਤਾ ਪੇਸ਼ ਹੋਇਆ ਵਿਚਾਰ ਵਾਸਤੇ ਕਮੇਟੀ ਮਕਰਰ ਕੀਤੀ (੧) ਸ. ਚੰਦਾ ਸਿੰਘ ਵਕੀਲ ਸ੍ਰੀ ਗੁਰੂ ਸਿੰਘ ਸਭਾ (੨) ਬਚਨ ਸਿੰਘ ਬੀ. ਏ. ਸਕਤਰ ਸਿੰਘ ਸਭਾ ਰੋਪੜ (੩) ਭਾਈ ਕਾਨ ਸਿੰਘ ਨਾਭਾ (੪) ਦਿਤ ਸਿੰਘ ਗਿ. ਐਡੀ. ਖਾਲਸਾ ਅਖਬਾਰ (੫) ਠਾਕਰ ਸਿੰਘ ਗਿਆਨੀ (੬) ਭਗਵਾਨ ਸਿੰਘ ਹੈਡ ਮਾਸਟਰ ਮਹਿੰਦਰ ਕਾਲਜ ਪਟਿਆਲਾ (੭) ਬਾਬੂ ਤੇਜਾ ਸਿੰਘ ਭਸੌੜ। ਫੇਰ ਵਿਚਾਰ ਪੇਸ਼ ਕੀਤੇ (੧੯੫੬ ਬਿ.) ਸਾਲਾਨਾ ਦੀਵਾਨ ਫੀਰੋਜ਼ਪੁਰ। ਸਰਬ ਸੰਮਤੀ ਨਾਲ ਪਾਸ ਹੋਇਆ ਕਿ ਬੀਬੀਆਂ ਨੂੰ ਭਾਈਆਂ ਦੇ ਬਰਾਬਰ ਹੀ ਖੰਡੇ ਦਾ ਅੰਮ੍ਰਿਤ ਛਕਾਇਆ ਜਾਵੇ ਅਤੇ ਪ੍ਰਚਾਰ ਕੀਤਾ ਜਾਵੇ। ਉਸੇ ਦੀਵਾਨ ਵਿਚ ਬੀਬੀਆ ਨੂੰ ਪੰਜ ਕਕਾਰ ਦੀ ਰਹਤ ਨਾਲ ਖੰਡੇ ਦਾ ਅੰਮ੍ਰਿਤ ਪਹਿਲੀ ਵਾਰ ਛਕਾਇਆ (1899 ਈ.) ਇਹ ਸਤਿ: ਰਾਮ ਸਿੰਘ ਜੀ ਦੀ ਚਲਾਈ ਮਰਯਾਦਾ ਤੋਂ ਕੋਈ ੪੦ ਸਾਲ ਬਾਦ ਵਿਚ ਇਹ ਖਾਲਸਾ ਰਹਤ ਮਰਯਾਦਾ ਪ੍ਰਕਾਸ਼ ਵਿਚ ਛਪਿਆ ਪੰਨਾ (੩੫, ੩੬) ਤੇ।

## ਅਨੰਦ ਦੀ ਮਰਯਾਦਾ ਬਾਰੇ ਗਿ: ਗਿਆਨ ਸਿੰਘ ਜੀ ਦਾ ਵਿਚਾਰ।

(ਪੁਸਤਕ ਪੰਨਾ ਭੁਪਿੰਦਰਾ ਨੰਦ ੩੦, ੩੧)

ਸ੍ਰੀ ਰਾਮ ਸਿੰਘ ਦੇ ਕੂਕੇ ਮਹਲੇ। ਅਨੰਦ ਮਛੰਦ ਪੜਾਏ ਪਹਲੇ।
ਉਨਕੋ ਦੇਖ ਔਰ ਸਿਖ ਘਨੇ। ਲਗੇ ਅਨੰਦ ਪੜਾਵਨ ਤੰਨੇ।
ਹਾਸਦ ਜ਼ਿਦੀ ਇਹ ਲੋਕਨ ਤਬੈ ਚਰਚਾ ਦਈ ਚਲਾਏ ਕੁਢਬੇ।
ਪੰਮਿਉਂ ਨਿਕੰਮਿਉਂ ਆਨ ਅਨੇਕੈ। ਮੁੜ ਪੁਨਾ ਕੀਨੇ ਅਬਿਬੇਕੈ।
ਜਿਨ ਜਿਨ ਸਿਖਨ ਅਨੰਦ ਪੜਾਏ ਦਾਵੇ। ਉਨ ਪਰ ਕਰ ਬਹੁ ਧਾਏ।

# ਕਵਿਤਾ

## ਮਾਈਆਂ ਨੂੰ ਅੰਮ੍ਰਿਤ ਦੀ ਦਾਤ

### (ਸਤਿਗੁਰ ਰਾਮ ਸਿੰਘ ਜੀ ਦਾ ਸਿਖੀ ਪ੍ਰਚਾਰ)

ਮੁੜ ਸਾਜ ਸਿਖੀ ਪਹਿਲੇ ਨਾਲੋਂ ਤਿਖੀ। ਨਾਮ ਨਾਮਧਾਰੀ ਪੰਥ ਵਧਾਵਣੇ ਨੂੰ ॥
ਪਿੰਡ-ਪਿੰਡ ਦੌਰੇ ਜਦੋਂ ਸ਼ੁਰੂ ਕੀਤੇ। ਸਿਆੜ ਨਗਰ ਨੂੰ ਭਾਗ ਲਗਾਵਣੇ ਨੂੰ ॥
ਕੰਨ ਭਜਨ ਦੇ ਠੱਗਾਂ ਚੋਰਾਂ ਤਾਈਂ। ਛੱਡ ਅਮਲ ਨੂੰ ਸੰਤ ਬਣਾਵਣੇ ਨੂੰ ॥
ਸਿਖਾਂ ਦੇਖੀਆਂ ਬੀਬੀਆਂ ਢਾਬ ਕੰਢੇ। ਚਲ ਘਰਾਂ ਤੋਂ ਆਈਆਂ ਨ੍ਹਾਵਣੇ ਨੂੰ ॥
ਹੱਥ ਜੋੜ ਆ ਸਿੰਘਾਂ ਨੇ ਅਰਜ ਕੀਤੀ। ਔਰਤ ਜਾਤੀ ਨੂੰ ਵਿਚ ਰਲਾਵਣੇ ਨੂੰ ॥
ਗੁਰਾਂ ਹੁਕਮ ਲਾਇਆ ਸਦੋ ਬੀਬੀਆਂ ਨੂੰ। ਅੰਮ੍ਰਿਤ ਖੰਡੇ ਦੀ ਦਾਤ ਦਿਵਾਵਣੇ ਨੂੰ ॥
ਪਾਨ ਕਰੋ ਅੰਮ੍ਰਿਤ ਚਿਟੇ ਪਹਿਨ ਬਸਤਰ। ਵਿਚ ਸਿਖੀ ਦੇ ਸ਼ਾਮਲ ਕਰਾਵਣੇ ਨੂੰ ॥
ਪਹੁੰਚਾ ਕੱਛੇ ਦਾ ਲਾਹ ਦੂਜਾ ਪਾਵਣੇ ਨੂੰ। ਗੁਤਾਂ ਖੋਲ ਕੇ ਜੂੜਾ ਸਜਾਵਣੇ ਨੂੰ ॥
ਪੰਜ ਕੱਕਿਆਂ ਦਾ ਪਾਹੁਲ ਧਾਰ ਕਰਕੇ। ਖੰਡੇ ਧਾਰ ਦੀ ਪਾਹੁਲ ਪੀਲਾਵਣੇ ਨੂੰ ॥
ਖੇਮ ਕੌਰ ਆਈ - ਇੰਦ ਕੌਰ ਆਈ। ਹੋਰ ਨਾਲ ਆਈਆਂ ਬਖਸ਼ਾਵਣੇ ਨੂੰ ॥
ਦਿਆਲੋ-ਗੁਰਾਂ ਦੇਈ ਦਿਲੋਂ ਦਿਆਲ ਹੋਕੇ। ਆਪੋ ਆਪਣੇ ਭਾਗ ਜਗਾਵਣੇ ਨੂੰ ॥
ਦਸ-ਬਾਰਾਂ ਹੋਰ ਵੀ ਨਾਲ ਆਈਆਂ। ਪਤੀ ਦੇਵਾਂ ਦਾ ਸਾਥ ਨਿਭਾਵਣੇ ਨੂੰ ॥
ਅਨੰਤ ਕਲਾ ਦੇ ਠਾਕਰ ਨੇ ਕਰੀ ਕ੍ਰਿਪਾ। ਸਿਖੀ ਘਾਟ ਨੂੰ ਪੂਰਾ ਕਰਾਵਣੇ ਨੂੰ ॥
ਮੇਰੇ ਜ਼ੁਮੇ ਇਹ ਸੇਵਾ ਹੈ ਲਾਈ ਮਾਲਕ। ਕਲਗੀ ਵਾਲੇ ਦਾ ਬਚਨ ਕਮਾਵਣੇ ਨੂੰ ॥
ਪੰਥ ਸਾਜਿਆ ਹੁਕਮ ਅਕਾਲ ਦਾ ਹੈ। ਅੜੇ ਝੜੇ ਸੋ ਮਾਰ ਖਾਵਣੇ ਨੂੰ ॥
ਇਸ ਪੰਥ ਦੀ ਜੜ੍ਹ ਪਾਤਾਲ ਲਾਈ। ਮੈਂ ਆਇਆ ਹਾਂ ਪੱਕੀ ਕਰਾਵਣੇ ਨੂੰ ॥
ਇਹਦੀ ਜੜ੍ਹ ਨੂੰ ਕੋਈ ਨਾ ਕੱਟ ਸਕੇ। ਨਾ ਕੋਈ ਪੱਟ ਸਕੇ ਨਾ ਕੋਈ ਤੱਕ ਸਕੇ ॥
ਜੇ ਕੋਈ ਮਨ ਮੈਲੇ ਇਸ ਨੂੰ ਤੱਕ ਦੇਖੇ। ਮੈਲੀ ਅੱਖ ਨੂੰ ਕੱਢ ਕਢਾਵਣੇ ਨੂੰ ॥
ਇਸ ਕਲੂ ਦੇ ਅੰਦਰ ਮੈਂ ਲਾਊਂ ਸਤਿਜੁਗ। ਇਕ ਨਵਾਂ ਹੀ ਖੇਲ ਰਚਾਵਣੇ ਨੂੰ ॥
ਉਚਾ ਕਰੂੰਗਾ ਸਭ ਤੋਂ ਗ੍ਰਿਸਤ ਮਾਰਗ। ਗੱਡੀ ਦੋ ਪਹੀਏ ਦੀ ਚਲਾਵਣੇ ਨੂੰ ॥
ਚੀਨੀ ਵਾਲਿਆ ਬਿਅੰਤ ਉਪਕਾਰ ਤੇਰੇ। ਨਾਮ-ਬਾਣੀ ਦਾ ਅੰਮ੍ਰਿਤ ਪੀਆਵਣੇ ਨੂੰ ॥
ਇਕ ਪ੍ਰਭੂ ਭਗਤੀ ਜਿਸ ਤੋਂ ਮਿਲੇ ਸ਼ਕਤੀ। ਸ਼ਕਤੀ ਦੇਸ਼ ਆਜ਼ਾਦ ਕਰਾਵਣੇ ਨੂੰ ॥
ਕਰਨਾ ਸਬਰ ਤੇ ਜਬਰ ਨੂੰ ਖਤਮ ਕਰਨਾ। ਮਲੇਸ਼ ਰਾਜ ਦਾ ਨਾਸ਼ ਕਰਾਵਣੇ ਨੂੰ ॥
ਗਊ ਭਖਸ਼ ਕਰਦਾ, ਧਰਮ ਨਸ਼ਟ ਕਰਦਾ। ਧਰਮ ਤੀਰਥਾਂ ਗਊਆਂ ਕਟਾਵਣੇ ਨੂੰ ॥
ਉਸ ਸਮਝਿਆ ਅਣਖ ਹੈ ਖਤਮ ਹੋਈ। ਹਰੀ ਮੰਦਰ ਦਾ ਚਰਚ ਬਨਾਵਣੇ ਨੂੰ ॥

ਸਿਖਾਂ ਰਾਜ ਖੋਇਆ, ਗੱਦਰ ਫੇਲ ਹੋਇਆ। ਤੈਨੂੰ ਸਕੇ ਕੋ ਫੇਲ ਕਰਾਵਣੇ ਨੂੰ ॥
ਦੋ ਬਿੱਲੀਆਂ ਦੀ ਰੋਟੀ ਵੰਡਣੇ ਨੂੰ। ਫੜ ਤਕੜੀ ਆਪ ਹੀ ਖਾਵਣੇ ਨੂੰ ॥
ਉਸਦੇ ਚਾਟੜੇ ਚੱਕੀਆਂ ਚੱਟਣੇ ਨੂੰ। ਝਟ ਬੁਲਾਂ ਤੇ ਜੀਭ ਫਿਰਾਵਣੇ ਨੂੰ ॥
ਗੁਰਾਂ ਆਖਿਆ ਬਾਂਹ ਨੂੰ ਖੜ੍ਹੀ ਕਰਕੇ। ਪਹਰੇਦਾਰ ਹਾਂ ਰਾਤ ਜਗਾਵਣੇ ਨੂੰ ॥
ਮਸਤ ਹਾਥੀ ਜਿਉਂ ਆਪਣੀ ਤੋਰ ਤੁਰਦਾ। ਸੁਆਨ ਭੌਂਕਦੇ ਭੌਂ ਭੌਂ ਧਾਵਣੇ ਨੂੰ ॥
ਗਿਲਾ ਰਖੀਂ ਨਾ ਠੱਗਾ ਤੂੰ ਦਿਲ ਅੰਦਰ। ਖੁਦਗਰਜ ਆ ਸਾਥੀ ਬੁਲਾਵਣੇ ਨੂੰ ॥
ਸਾਡੇ ਪਾਸ ਹੈ ਤੱਪ ੧੦੯ ਗੋਲਾ। ਖਾਲੀ ਵਾਰ ਨਾ ਇਕ ਭੀ ਜਾਵਣੇ ਨੂੰ ॥
ਆਸਣ ਲਾਇਆ ਅਸਾਂ ਬਾਈਕਾਟ ਵਾਲਾ। ਧਰਮ ਧੁਜਾ ਇਸ ਜੱਗ ਝੁਲਾਵਣੇ ਨੂੰ ॥
ਦੇਸ ਭਗਤਾਂ ਦੀ ਆਖਰੀ ਜਿਤ ਹੋਣੀ। ਭਾਰਤ ਮਾਂ ਆਜ਼ਾਦ ਕਰਾਵਣੇ ਨੂੰ ॥
ਆਖਰ ਸਤਿਗੁਰੂ ਰਾਜ ਦੀ ਰਾਜਧਾਨੀ। ਸੰਸਾਰ ਨੂੰ ਸ਼ਾਂਤ ਕਰਾਵਣੇ ਨੂੰ ॥
ਨਾਮ ਜਪਦੇ ਦਿਸਣਗੇ ਨਰ ਨਾਰੀ। ਪਸ਼ੂ ਪੰਛੀ ਭੀ ਪ੍ਰਭੂ ਧਿਆਵਣੇ ਨੂੰ ॥
ਇਸੇ ਕਰਕੇ ਸਿਖੀ ਹੈ ਮੁੜ ਸਾਜੀ। ਰਹੀ ਘਾਟ ਨੂੰ ਸਿਰੇ ਚੜ੍ਹਾਵਣੇ ਨੂੰ ॥
ਇਕ ਰਾਜ ਹੋਸੀ ਇਕੋ ਧਰਮ ਹੋਸੀ। ਇਕੋ ਸਤਿਗੁਰੂ ਸੀਸ ਨਿਵਾਵਣੇ ਨੂੰ ॥
ਇਹ ਹਵਨ-ਅਨੰਦ ਤੇ ਅਖੰਡ ਪਾਠਾਂ। ਮਾਈਆਂ ਅੰਮ੍ਰਿਤਦੀ ਦਾਤ ਦਿਵਾਵਣੇ ਨੂੰ
ਨਾਮਧਾਰੀ ਇਤਹਸਿ ਬਿਨ ਹੋਰ ਕਿਤੇ। ਅਜ ਤਾਈਂ ਨ ਮਿਲੇ ਦਿਖਾਵਣੇ ਨੂੰ ॥
ਮੰਨਦੇ ਨਹੀਂ ਇਹ ਸਾਰੇ ਹੀ ਮਨ ਮਤੀਏ। ਝੂਠ ਸੱਚ ਤੇ ਸੱਚ ਝੁਠਲਾਵਣੇ ਨੂੰ ॥
ਖੁਸ਼ਬੂ ਆਵੇ ਨ ਫੂਲ ਹੈ ਕਾਗਜਾਂ ਦੇ। ਸਚ ਛੁਪਦਾ ਨਾਹੀ ਛੁਪਾਵਣੇ ਨੂੰ ॥
ਭਾਗ ਉਨ੍ਹਾਂ ਦੇ ਮਾੜੇ ਹੈਨ ਵੀਰ ਮੇਰੇ। ਮਾਲਕ ਖੇਡਦਾ ਖੇਡ ਖਿਡਾਵਣੇ ਨੂੰ ॥
ਉਸ ਦੀ ਖੇਡ ਨੂੰ ਕੋਈ ਨਾ ਲੱਖ ਸਕੇ। ਅਟਕ ਸਕੇ ਨਾ ਕੋਈ ਅਟਕਾਵਣੇ ਨੂੰ ॥
ਜ਼ਾਲਮ ਖਤਮ ਹੋਇਆ ਸੱਚ ਹੱਚ ਹੋਇਆ। ਚੁਗਲ ਰਹੇ ਨਾ ਚੁਗਲੀਆਂ ਖਾਵਣੇ ਨੂੰ ॥
ਸ਼ਹਿਨਸ਼ਾਹ ਸੀ ਸਾਰੇ ਸੰਸਾਰ ਅੰਦਰ। ਸੂਰਜ ਡੁਬਦਾ ਨਹੀਂ ਦਿਖਾਵਣੇ ਨੂੰ ॥
ਚੀਨੀ ਵਾਲੇ ਨੂੰ ਹੱਥ ਸੀ ਪਾ ਬੈਠਾ। ਹੱਥ ਆਵੇ ਨਾ ਸਮਾਂ ਖੁੰਝਾਵਣੇ ਨੂੰ ॥
ਜਿਸ ਦੇ ਬਚਨ ਨੱਵੇ ਪੂਰੇ ਹੋ ਚੁਕੇ। ਰਹਿੰਦੇ ਦੱਸ ਵੀ ਪੂਰੇ ਹੋ ਜਾਵਣੇ ਨੂੰ ॥
ਚੀਨੀ ਵਾਲਿਆ ਝੱਬ ਆ ਜੰਗਲਾਂ ਚੋਂ। ਸੜਦੇ ਕਲੂ ਵਿੱਚ ਸ਼ਾਂਤ ਕਰਾਵਣੇ ਨੂੰ ॥
ਦਾਸ 'ਤੇਜ' ਉਡੀਕ ਹੈ ਲਾਈ ਬੈਠਾ। ਜਨਮ ਜਨਮਾਂ ਦੇ ਪਾਪ ਬਖਸ਼ਾਵਣੇ ਨੂੰ ॥

ਕਰਤਾ : ਗਿਆਨੀ ਤੇਜਾ ਸਿੰਘ

## ਸਤਿਗੁਰਾਂ ਦਾ ਬੀਬੀਆਂ ਤੇ ਦੂਜਾ ਉਪਕਾਰ

### ਅਨੰਦ ਕਾਰਜ ਗੁਰ ਮਰਯਾਦਾ ਦੇ ਪਹਿਲੇ ਵਿਆਹ

ਇਸੇ ਤਰਾਂ ਬੀਬੀਆਂ ਪਰ ਦੂਸਰੀ ਗੁਲਾਮੀ ਜਿਸ ਨਾਲ ਭਾਰਤ ਦੀ ਸਾਰੀ ਇਸਤਰੀ ਜਾਤੀ ਦੱਬੀ ਹੋਈ ਸੀ! ਵਿਆਹਾਂ ਦੀਆਂ ਗੰਦੀਆਂ ਰਸਮਾਂ ਤੇ ਕੋਜੇ ਰਿਵਾਜ ਸਨ । ਅੰਮ੍ਰਿਤਸਰ ੧੯੨੦ ਬਿ: ਮੁਤਾਬਕ 1863 ਈ: ਦੀ ਵਿਸਾਖੀ ਤੇ ਸਤਿਗੁਰਾਂ ਸੂਬਿਆਂ ਨਾਲ ਸਲਾਹ ਬਣਾਈ ਕਿ ਅੱਗੇ ਤੋਂ ਵਿਆਹ ਦੀ ਰਸਮ ਨੂੰ ਸੁਧਾਰਕੇ ਵਿਆਹ ਆਪਣੀ ਗੁਰ ਮਰਜਾਦਾ ਨਾਲ ਕੀਤੇ ਜਾਣ । ਜਿਸ ਨਾਲ ਬ੍ਰਾਹਮਣਾ ਪੁਜਾਰੀਆਂ ਮਹੰਤਾਂ ਦੀ ਗੁਲਾਮੀ ਵਿਚੋਂ ਆਜ਼ਾਦ ਹੋਈਏ ਤਾ ਬਾਬੇ ਸਮੁੰਦ ਸਿੰਘ ਜੀ ਦੀ ਬੇਨਤੀ ਨਾਲ ਉਨ੍ਹਾਂ ਦੇ ਨਗਰ ਪਿੰਡ ਖੋਟੇ ਜ਼ਿਲਾ (ਫਿਰੋਜਪੁਰ) ਇਹ ਕਾਰਜ ਕਰਨ ਦਾ ਗੁਰਮਤਾ ਪਾਸ ਹੋਇਆ ਸਤਿਗੁਰਾਂ ਇਹ ਵੀ ਹੁਕਮ ਲਾਇਆ ਕਿ ਅਸਾਂ ਜਾਤਪਾਤ ਵੀ ਤੋੜਨੀ ਹੈ ੩ ਜੂਨ ੧੮੬੩ ਦਾ ਦਿਨ ਮਿਥਿਆ ਗਿਆ ।

੨ ਜੂਨ ਨੂੰ ਸਾਧ ਸੰਗਤ ਦਾ ਇਕੱਠ ਹੋਇਆ ਅਤੇ ਇਸ ਵਿਚ ੬ ਵਿਆਹ ਹੋਣੇ ਨੀਯਤ ਹੋਏ ੧. ਸਪੁੱਤਰੀ ਬਾਬਾ ਸਮੁੰਦ ਸਿੰਘਜੀ ਪਿੰਡ ਸਿਆੜ ੨. ਸਪੁੱਤਰੀ ਸੰਤ ਕਾਲਾ ਸਿੰਘਜੀ ੩. ਸਪੁੱਤਰੀ ਸੰਤ ਇੰਦਰ ਸਿੰਘ ਜੀ ਉਬੋਕੇ ੪. ਸਪੁਤਰੀ ਬਾਬਾ ਫਤੇ ਸਿੰਘ ਜੀ ਨਿਹੰਗ ੫. ਸਪੁਤਰੀ ਬਾਬਾ ਬੁੱਧ ਸਿੰਘ ਜੀ ਧੁਲੇਤੇ ੬. ਸਪੁੱਤਰੀ ਸੰਤ ਜੋਗਾ ਸਿੰਘ ਜੀ ਧੂੜਕੋਟ, ਵੇਦੀ ਗੱਡ ਕੇ ਹਵਨ ਕੀਤਾ ਵੇਦ ਮੰਤਰ ਦੇ ਥਾਂ ਆਦਿ ਬਾਣੀ ਦਸਮ ਬਾਣੀ ਦਾ ਪਾਠ ਕੀਤਾ (੧) ਜਪੁਜੀ ਸਾਹਿਬ (੨) ਜਾਪ ਸਾਹਬ (੩) ਚੋਪਈ (੪) ਅਕਾਲ ਉਸਤਤ (੫) ਚੰਡੀ ਚਰਿੱਤਰ (੬) ਚੰਡੀ ਦੀ ਵਾਰ (੭) ਉਗਰਦੰਤੀ ।

ਲਾਵਾਂ ਚੌਥੀ ਪਾਤਸ਼ਾਹੀ ਦੀਆਂ ਗ੍ਰੰਥ ਸਾਹਬ ਵਿਚੋਂ

ਪੰਜਾਂ ਸਿੰਘਾਂ ਬਾਣੀ ਪੜ੍ਹੀ ਇਕ ਨੇ ਅਹੂਤੀ ਪਾਈ ਦੂਜੇ ਨੇ ਜਲ ਦਾ ਛਿੱਟਾ ਦਿਤਾ। ਅਗਨੀ ਦੇ ਦੁਆਲੇ ਫੇਰੇ ਦੇਣ ਦਾ ਮਤਲਬ ਕਿ ਜਦ ਤੱਕ ਦੋਹਾਂ ਵਿਚੋਂ ਇਕ ਜੀਵ ਅਗਨੀ ਵਿਚ ਅੰਤ ਸਮੇਂ ਨਹੀਂ ਪੈ ਜਾਂਦਾ ਇਹ ਵਿਆਹ ਨਹੀਂ ਟੁਟਸਕਦਾ ।

## ਪੰਡਤਾਂ ਦਾ ਵਿਰੋਧ ਤੇ ਸਰਕਾਰ ਨੂੰ ਰਿਪੋਰਟ

ਇਸ ਸਮੇਂ ਦੀ ਸੋ ਸੁਣਕੇ ਸੂਬਾ ਸਮੁੰਦ ਸਿੰਘ ਜੀ ਦੇ ਪਿੰਡ ਦੇ ਪਰੋਹਤਾ ਨੇ ਹੋਰ ਨਗਰਾਂ ਤੋਂ ਵੀ ਪੰਡਤ ਇਕੱਠੇ ਕਰ ਲਏ ਸਨ । ਇਕ ਕਿਸਮ ਦਾ ਮੇਲਾ ਹੀ ਬਣ ਗਿਆ ਸੀ । ਪੰਡਿਤਾਂ ਧਮਕੀ ਦਿਤੀ ਕਿ ਜੋ ਤੁਸੀਂ ਪੁਰਾਤਨ ਸਨਾਤਨ ਰੀਤੀ—ਵੇਦ ਰੀਤੀ ਨੂੰ ਛੱਡਕੇ ਨਵੀਂ ਚਲਾਈ ਹੈ, ਅਸੀਂ ਤੁਹਾਡੇ ਸਿਰ ਚੜਕੇ ਸਤਿਆਗ੍ਰਹਿ ਕਰਾਂਗੇ ਅਤੇ ਚਿਤਾ—ਅੱਗ—ਵਿਚ ਜੀਂਦੇ ਸੜ ਮਰਾਂਗੇ । ਇਸ ਦੀ ਬ੍ਰਹਮ ਹੱਤਿਆ ਤੁਸਾਂ ਨੂੰ ਲਗੇਗੀ । ਸਤਿਗੁਰਾਂ ਸਮਝਾਇਆ ਕਿ ਪੰਡਿਤ ਦੇਵਤਾ ਜੀ ਇਕ ਤਾਂ ਤੁਸੀਂ ਆਪਣੇ ਧਰਮ-ਕਰਮ ਦੇ ਨਿਯਮਾਂ ਨੂੰ ਛੱਡ ਗਏ ਹੋ। ਤਮਾਖੂ ਆਦਿਕ ਧਰਮ ਵਿਰੁਧ ਚੀਜਾਂ ਵਰਤਨ ਲੱਗ ਪਏ । ਦੂਸਰੇ ਇਹ ਕਲਜੁਗ ਦਾ ਪਹਿਰਾ ਗੁਰੂ ਨਾਨਕ ਦਾ ਹੈ ! ਤੁਸੀਂ ਵੀ ਇਸੇ ਬਾਣੀ ਅਤੇ ਮਰਯਾਦਾ ਨੂੰ ਮੰਨੋ । ਤੁਹਾਡਾ ਕੀਤਾ ਪਾਠ-ਮੰਤਰ ਆਦਿਕ ਕੰਮ ਨਹੀਂ ਕਰੇਗਾ । ਫਲ ਦਾ

ਇਕ ਨਹੀਂ ਹੋਏਗਾ। ਜਦੋਂ ਪੰਡਿਤ ਬਹਿਸ ਵਿਚ ਝੂਠੇ ਹੋ ਗਏ ਤਾਂ ਪਿੰਡ ਦੇ ਚੌਕੀਦਾਰ ਨੂੰ ਲਾਲਚ ਦੇ ਕੇ—ਬਾਘੇ ਪੁਰਾਣੇ ਦੇ ਥਾਨੇ ਰਿਪੋਰਟ ਕਰਵਾ ਦਿਤੀ ਕਿ—ਕੂਕਿਆਂ ਨੇ ਵਿਆਹ ਦੀ ਮਰਯਾਦਾ ਤੋੜ ਕੇ ਗੈਰ ਕਾਨੂੰਨੀ ਕੀਤੀ ਹੈ। ਦੂਸਰੇ ੫੦੦ ਕੂਕਿਆਂ—ਨੇ ਸਰਕਾਰ ਦੇ ਖਿਲਾਫ ਪ੍ਰਚਾਰ ਕੀਤਾ ਹੈ ਕਿ ਹੁਣ ਛੇਤੀ ਹੀ ਅੰਗਰੇਜ ਦਾ ਨਵਾਂ ਰਾਜ ਖਤਮ ਕਰਕੇ ਮੁੜ ਸਿਖ ਰਾਜ ਕਾਇਮ ਕਰਨਾ ਹੈ। ਜਿਸ ਵਾਸਤੇ ਸਵਾ ਲੱਖ ਕੂਕਾ ਲੜਨ ਨੂੰ ਤਿਆਰ ਹੈ। ਨਾਲ ਹੀ ਉਹ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਪਾਸੋਂ ਮਾਮਲਾ ਸਿਰਫ ਪੰਜਵਾ ਹਿਸਾ ਹੀ ਲਵਾਂਗੇ। ਥਾਨੇਦਾਰ ਨੇ ਇਕ ਹਵਾਲਦਾਰ ਭੇਜਕੇ ਨੰਬਰਦਾਰ ਦੀ ਗਵਾਹੀ ਪਵਾ ਲਈ ਅਤੇ ਰਿਪੋਰਟ ਫ਼ਿਰੋਜਪੁਰ ਦੇ ਡੀ. ਸੀ. ਮਿ: ਥਾਮਸ ਨੂੰ ਪਹੁੰਚਾ ਦਿਤੀ ਤਾਂ ਡੀ. ਸੀ. ਨੇ ਸਰਕਾਰ ਪੰਜਾਬ ਦੇ ਸੈਕਟਰੀ ਗਵਰਨਰ ਨੂੰ ਭੇਜ ਕੇ ਮਨਜੂਰੀ ਲੈ ਲਈ ਤਾਂ ਡੀ. ਸੀ. ਦੇ ਹੁਕਮ ਅਨੁਸਾਰ ਸਤਿਗੁਰਾਂ ਨੂੰ ਪੁਲੀਸ ਦੀ ਨਿਗਰਾਨੀ ਹੇਠ ਲੁਧਿਆਣੇ ਪਹੁੰਚਾਇਆ ਗਿਆ ਮੁਕੱਦਮਾ ਸ਼ੁਰੂ ਹੋ ਗਿਆ। ੨੯ ਦਿਨ ਲਗਾਤਾਰ ਸਤਿਗੁਰਾਂ ਨੂੰ ਕਚਹਿਰੀ ਆਉਣਾ ਪਿਆ। ਇਸ ਸਤਿਗੁਰਾਂ ਦੇ ਅਪਮਾਨ ਨੂੰ ਨਾ ਸਹਾਰਦੇ ਹੋਏ ਬਾਬੇ ਸ਼ਾਮ ਸਿੰਘ ਜੀ ਅੱਡਨ ਸਾਹੀਏ ਲਾਹੌਰ ਵਾਲਿਆਂ ਅਰਦਾਸੇ ਕਰਨੇ ਸ਼ੁਰੂ ਕਰ ਦਿਤੇ। ਰੋਜ ਸਵਾ ਪਹਿਰ ਰਹਿੰਦੀ ਰਾਤ ਤੋਂ ਅਸ਼ਨਾਨ ਕਰਕੇ ਗਲ-ਗਲ ਪਾਣੀ ਵਿਚ ਖੜੇ ਹੋ ਕੇ ਸ਼ਬਦਾਂ ਦਾ ਪਾਠ ਅਤੇ ਅਰਦਾਸੇ ਕਰਦੇ। ੨੯ ਦਿਨ ਤੋਂ ਬਾਦ ਮੁਕੱਦਮਾ ਸਤਿਗੁਰਾਂ ਦੇ ਹੱਕ ਵਿਚ ਫੈਸਲਾ ਹੋਇਆ। ਤਾਂ ਬਾਬੇ ਸ਼ਾਮ ਸਿੰਘ ਜੀ ਨੂੰ ਵੀ ਆਕਾਸ਼ ਬਾਣੀ ਹੋਈ ਕਿ ਹੁਣ ਫ਼ਤਿਹ ਹੋ ਗਈ ਹੈ ਤੁਸੀਂ ਜਲ ਵਿਚ ਖੜੇ ਨਹੀਂ ਹੋਣਾ। ਤਾਂ ਅਗਲੇ ਦਿਨ ਬਾਬੇ ਹੋਰੀਂ ਜਲ ਵਿਚ ਖੜੇ ਹੋਏ ਨਾ ਹੋ ਸਕੇ ਜੋ ਸਤਿਗੁਰਾਂ ਜਾਣਾਇਆ ਕਿ ਇਹ ੨੯ ਦਿਨ ਜੋ ਤੁਸੀਂ ਤਪੱਸਿਆ ਕੀਤੀ ਹੈ ਇਹ ਸਤਿਗੁਰਾਂ ਦੀ ਕ੍ਰਿਪਾ ਨਾਲ ਹੀ ਕਰ ਸਕੇ ਹੋ। ਜੇਕਰ ਨਾ ਤਪੱਸਿਆ ਕਰਦੇ ਤਾਂ ਵੀ ਫਤਿਹ ਹੋ ਸਕਦੀ ਸੀ। ਮਗਰ ਸਰਕਾਰ ਵਲੋਂ ਉਸ ਦਿਨ ਤੋਂ ਪਾਬੰਦੀ ਲਗ ਗਈ ਕਿ ਬਗੈਰ ਇਜਾਜ਼ਤ ਬਾਹਰ ਨਹੀਂ ਜਾ ਸਕਦੇ। ਅਸਲ ਵਿਚ ਅੰਗਰੇਜ ਚੌਦਾਂ ਦੇ ਗਦਰ ਤੋਂ ਡਰੇ ਹੋਏ ਸਨ। ਥੋੜੀ ਸ਼ਕ ਤੇ ਵੀ ਸਰਕਾਰ ਤ੍ਰਬਕਦੀ ਸੀ।

ਨਾਮਧਾਰੀਆਂ ਪੁਰ ਦਿਨੋਂ ਦਿਨ ਸ਼ੰਕਾ ਵਧ ਰਹੀ ਸੀ। ਪੰਡਤਾਂ ਨਾਲ ਸੰਬਾਦ ਤਾਂ ਕੋਈ ਨਵੀਂ ਗੱਲ ਨਹੀਂ ਸੀ। ਗੁਰੂ ਘਰ ਦਾ ਕਿਸੇ ਨਾਲ ਜਾਤੀ ਵਿਰੋਧ ਨਹੀਂ ਹੁੰਦਾ। ਪਾਖੰਡ ਨੂੰ ਖਤਮ ਕਰਨਾ, ਸੱਚ ਨੂੰ ਅੱਗੇ ਲਿਆਉਣਾ ਇਹੋ ਤਾਂ ਸਤਿਗੁਰੂ ਦੀ ਖੇਡ ਹੁੰਦੀ ਹੈ। ਪਿਛੇ ਝਾਤ ਮਾਰੀਏ ਤਾਂ ਗੁਰੂ ਨਾਨਕ ਜੀ ਨਾਲ ਸਾਰਿਆਂ ਤੀਰਥਾਂ ਪੁਰ ਵੀ ਇਹੋ ਰੌਲਾ ਸੀ ਕਿ ਜਦੋਂ ਉਹਨਾਂ ਦੇ ਪਖੰਡ ਦਾ ਪਾਜ ਉਘੇੜਦੇ ਸੀ ਚੁਭਦਾ ਸੀ।

ਗੁਰੂ ਗੋਬਿੰਦ ਸਿੰਘ ਜੀ ਜਦੋਂ ਪੰਥ ਖਾਲਸੇ ਦੀ ਰਚਨਾ ਤੋਂ ਪਹਿਲਾਂ ਪੰਡਿਤਾਂ ਦੀ ਪ੍ਰੀਖਿਆ ਲੈਣ ਵਾਸਤੇ ਇਕੱਠੇ ਕੀਤਾ ਤੇ ਕਿਹਾ ਕਿ ਮਾਸ ਖਾਣ ਵਾਲੇ ਨੂੰ ਗੁਰੂ ਘਰ ਵਿਚੋਂ ੫ ਮੁਹਰ ਅਤੇ ਵੇਸ਼ਨੂੰ (ਸ਼ਾਤਕੀ) ਭੋਜਨ ਖਾਣ ਵਾਲੇ ਨੂੰ ਇਕ ਮੁਹਰ ਦਸ਼ਨਾ ਦਿਤੀ ਜਾਵੇਗੀ ਤਾਂ ਮਾਸ ਨਾ ਖਾਣ ਵਾਲੇ ਲਾਲਚ ਤੋਂ ਰਹਿਤ ਸਿਰਫ ਪੰਜ ਹੀ ਪ੍ਰੀਖਿਆ ਵਿਚ ਨਿਤਰੇ ਸਨ। ਜਦੋਂ ਸਤਿਗੁਰਾਂ ਨੇ ਜੱਟਾਂ ਜੂਟ ਖਾਲਸਾ ਪੰਥ ਸਾਜਿਆ ਤਾਂ ਕਿਹਾ ਕਿ ਕੇਸ ਦਾੜ੍ਹੀ ਰਖੋ ਤਾਂ ਵੀ ਇਹ ਪਖੰਡੀ ਤਬਕਾ ਖਿਲਾਫ਼ ਹੀ ਸੀ।

ਇਸੇ ਤਰ੍ਹਾਂ ਜਦ ਗੁਰੂ ਰਾਮ ਸਿੰਘ ਪਾਤਸ਼ਾਹ ਨੇ ਸਿਖੀ ਪ੍ਰਚਾਰ ਅਤੇ ਸਮਾਜ ਸੁਧਾਰ ਸ਼ੁਰੂ ਕੀਤਾ ਤਾਂ ਲੱਖਾਂ ਸਿੰਘ ਸਿਖੀ ਮਰਯਾਦਾ ਸੁਚ ਸੋਧ ਵਾਲੇ ਪੈਦਾ ਕਰ ਦਿਤੇ। ਬ੍ਰਾਹਮਣਾ, ਸੋਢੀਆਂ, ਬੇਦੀਆਂ

ਅਤੇ ਪੁਜਾਰੀਆਂ ਦੀ ਮਾਣ ਵਡਿਆਈ ਅਤੇ ਪੂਜਾ ਘੱਟ ਗਈ । ਇਨ੍ਹਾਂ ਸਾਰਿਆਂ ਰਾਜਿਆਂ ਮਹਾਂਰਾਜਿਆਂ ਨੰਬਰਦਾਰਾਂ, ਜੈਲਦਾਰਾਂ ਦੀ ਓਟ ਲੈ ਕੇ ਸਰਕਾਰੇ ਮੁਖਬਰੀਆਂ ਸ਼ੁਰੂ ਕਰ ਦਿਤੀਆਂ । ਹਰਦੁਆਰ ਦੀ ਅੱਧ ਕੁੰਭੀ ਦੇ ਮੇਲੇ ਤੋਂ ਬਾਦ ਸਿਆੜ ਪਿੰਡ ਬੀਬੀਆਂ ਨੂੰ ਅੰਮ੍ਰਿਤ ਛਕਾਇਆ । ਮਠੱਡੀ ਮੇਲਾ ਕਰਨਾ ਸੀ ਤਾਂ ਪੰਡਿਤਾਂ ਇਕ ਸ਼ਰਮਨਾਕ ਸ਼ਰਾਰਤ ਕਰਨ ਦੀ ਵਿਉਂਤ ਬਣਾਈ । ਕਿਉਂਕਿ ਨਾਮਧਾਰੀ ਦਾ ਸਿੰਘ ਖੂਹਾਂ ਤੋਂ ਸੁਚ ਸੋਧ ਦਾ ਜਲ ਵਰਤਦੇ ਸਨ। ਨਗਰ ਲਾਗੇ ਦੇ ਖੂਹਾਂ ਵਿਚ ਹੁਕੇ ਦਾਂ ਪਾਣੀ ਪਾ ਦਿਉ ਜਿਸਦਾ ਮਤਲਬ ਜੋ ਆਮ ਬ੍ਰਾਹਮਣ ਤਮਾਖੂ ਦੀ ਵਰਤੋਂ ਕਰਨ ਲਗ ਪਏ ਸਨ । ਜੋ ਉਹਨਾਂ ਦੀ ਧਰਮ ਮਰਯਾਦਾ ਦੇ ਉਲਟ ਸੀ । ਸਤਿਗੁਰਾਂ ਨੇ ਦੋ ਸੂਬਿਆਂ ਨੂੰ ਇਸ ਗੰਦੀ ਕਰਤੂਤ ਤੋਂ ਵਰਜਣ ਲਈ ਭੇਜਿਆ ਤਾਂ ਪੰਡਿਤਾਂ ਉਨ੍ਹਾਂ ਪੁਰ ਹੀ ਹੁਕੇ ਦਾ ਪਾਣੀ ਸੁਟਣਾ ਚਾਹਿਆ । ਹੋਰ ਸਿੰਘ ਵੀ ਆ ਇਕੱਠੇ ਹੋਏ ਤਾਂ ਸਿਖਾਂ ਨੇ ਬ੍ਰਾਹਮਣਾਂ ਦੀ ਸਲੋਤਰਾਂ ਨਾਲ ਸੋਧ ਕੀਤੀ ।

(੨) ਇਸੇ ਤਰ੍ਹਾਂ ੧੯੬੭ ਦੇ ਅਨੰਦਪੁਰ ਦੇ ਹੋਲੇ ਤੋਂ ਬਾਦ ਸੱਚੇ ਪਾਤਃ ਅੰਬਾਲੇ ਗਏ । ਰੁੜਕੇ ਦੇ ਚੜਤ ਸਿੰਘ ਆਦਿਕ ਸਿੰਘਾਂ ਨੂੰ ਸਤਿਗੁਰਾਂ ਦੇ ਨਗਰ ਵਿਚ ਚਰਨ ਪਵਾਉਣ ਦੀ ਇੱਛਾ ਹੋਈ । ਅੰਮ੍ਰਿਤ ਵੇਲੇ ਅੰਤਰਧਿਆਨ ਹੋ ਕੇ ਦੇਖਿਆ ਕਿ ਸੱਚੇ ਪਾਤਸ਼ਾਹ ਅੰਬਾਲੇ ਹਨ । ਕਮਰਕਸੇ ਕਰਕੇ ਅੰਬਾਲੇ ਜਾ ਸਤਿਗੁਰਾਂ ਦੇ ਚਰਨ ਪਰਸੇ ਅਰਜ ਕੀਤੀ ਮਨਜ਼ੂਰ ਹੋ ਗਈ । ਸਿੰਘ ਵਾਪਸ ਆਕੇ ਤਿਆਰੀ ਕਰਨ ਲਗੇ । ਨਗਰ ਵਿਚ ਖਬਰ ਹੋ ਗਈ ਤਾਂ ਪੰਡਤਾਂ ਈਰਖਾਵਾਦੀਆਂ ਪਿੰਡ ਦੇ ਨੰਬਰਦਾਰ ਸਾਹਿਬ ਨਾਲ ਮਿਲਕੇ ਜੋ ਆਪ ਵੀ ਹੁੱਕਾ ਪੀਂਦਾ ਸੀ, ਸ਼ਰਾਰਤ ਘੜ ਲਈ । ਸਤਿਗੁਰ ਜੀ ਨਗਰ ਆਏ ਤਾਂ ਹੁੱਕੇ ਦੇ ਪਾਣੀ ਨਾਲ ਥਾਲ ਧੋ ਕੇ ਵਿੱਚ ਪਤਾਸੇ ਪਾਕੇ ਉਪਰ ਰੁਮਾਲ ਦੇ ਕੇ ਸਤਿਗੁਰਾਂ ਨੂੰ ਆ ਮੱਥਾ ਟੇਕਿਆ । ਜਾਣੀ ਜਾਣ ਸਤਿਗੁਰਾਂ ਦੋ ਸੋਟੀਆਂ ਨਾਲ ਚੁਕਕੇ ਥਾਲ ਬਾਹਰ ਸੁਟ ਦਿੱਤਾ ਅਤੇ ਬਚਨ ਕੀਤਾ, ਉਏ ਨੰਬਰਦਾਰਾ, ਤੂੰ ਵੀ ਇਨ੍ਹਾਂ ਦੇ ਨਾਂਲ ਰਲਕੇ ਗਲ ਗਿਆ ਹੈ ।

(੩) ਸਿਖਾਂ ਇਹ ਗਲ ਦਿਲ ਵਿਚ ਰਖੀ । ਸਤਿਗੁਰਾਂ ਦੇ ਜਾਣ ਤੋਂ ਕੁਝ ਦਿਨ ਬਾਦ ਸਾਹਬਾ ਨੰਬਰਦਾਰ ਆਪਣੇ ਚੰਡਾਲ ਸਾਥੀਆਂ ਨਾਲ ਸ਼ਹਿਰੋਂ ਆ ਰਿਹਾ ਸੀ । ਸਿਖਾਂ ਆਲਮਗੀਰ ਪਿੰਡ ਦੇ ਲਾਗੇ ਰਸਤੇ ਵਿੱਚ ਹੀ ਘੇਰ ਲਿਆ । ਘੋੜੀ ਤੋਂ ਲਾਹ ਲਿਆ । ਨਾਲਦੇ ਤਾਂ ਨੱਠ ਤੁਰੇ । ਸਿੱਖਾਂ ਨੇ ਪਾਣੀ ਵਿੱਚ ਭਿਉਂਕੇ ਸੌ ਛਿੱਤਰ ਸਿਰ ਵਿੱਚ ਮਾਰਿਆ । ਨਾਲੇ ਉਹੋ ਪਾਣੀ ਮੂੰਹ ਵਿੱਚ ਪਾਈ ਗਏ ਅਤੇ ਕਿਹਾ ਕਿ ਹਾਲੇ ਤੈਨੂੰ ਥੋੜ੍ਹਾ ਇਨਾਮ ਦਿੱਤਾ ਹੈ ਜੇ ਤੂੰ ਸਿੱਖਾਂ ਨਾਲ ਈਰਖਾ ਕਰਨੋਂ ਸਰਕਾਰੇ ਰਪੋਰਟਾਂ ਕਰਨੋਂ ਨਾ ਹਟਿਆ ਤਾਂ ਫੇਰ ਸਿਝਾਂਗੇ । ਇਸ ਤੋਂ ਬਾਦ ਬੁੱਢਾ ਹੋਕੇ ਸਰੀਰ ਗਲਕੇ ਮਰਿਆ । ਸਤਿਗੁਰਾਂ ਦਾ ਬਚਨ ਪੂਰਾ ਹੋਇਆ ।

ਇਸੇ ਹੀ ਤਰ੍ਹਾਂ ਸਤਿਗੁਰਾਂ ਦੇ ਪੰਜਾਬ ਵਿਚ ਸਿਖੀ ਦੌਰਿਆਂ ਨਾਲ ਦਸ ਸਾਲ ਵਿੱਚ ਸੱਤ ਲਖ ਨਾਮਧਾਰੀ ਸਿੰਘ ਸੱਜ ਗਏ । ਬਦੇਸ਼ੀ ਸਰਕਾਰ ਦੇ ਪਿੱਠੂ, ਦੇਸ਼ ਧਰੋਹੀ ਰਾਜੇ, ਮਹਾਂਰਾਜੇ, ਸਰਦਾਰ, ਜੈਲਦਾਰ ਅਤੇ ਨੰਬਰਦਾਰ ਸਾਰੇ ਹੀ ਖਿਲਾਫ ਹੁੰਦੇ ਗਏ ! ਬ੍ਰਾਹਮਣ, ਸੋਢੀ, ਬੇਦੀ, ਪੁਜਾਰੀ ਅਤੇ ਮਹੰਤ ਸਾਰਿਆਂ ਦੀ ਪੁਛ ਪ੍ਰਤੀਤ ਇੱਜਤ ਮਾਨ ਪੂਜਾ ਖਤਮ ਹੁੰਦੀ ਗਈ । ਸਤਿਗੁਰਾਂ ਦੀ ਬਖਸ਼ਸ਼ ਅਤੇ ਨਾਮ ਦੀ ਅਨੰਤਕਲਾ ਨਾਲ ਚੋਰ, ਡਾਕੂ, ਬਦਮਾਸ਼, ਮਾਸੀ ਅਤੇ ਸ਼ਰਾਬੀ ਅਪਣੇ ਕੁਕਰਮ ਛੱਡ ਕੇ ਸਾਧੂ ਬਣ ਗਏ ਅਤੇ ਬੀਬੀਆਂ ਮਾਈਆਂ ਵਿੱਚ ਉਹ ਹੱਸਤੀਆਂ ਪੈਦਾ ਹੋ ਗਈਆਂ ਜਿਨ੍ਹਾਂ ਦੇਸ਼ ਭਗਤੀ ਵਿਚ ਸਿੰਘਾਂ ਦੇ ਬਰਾਬਰ ਕੁਰਬਾਨੀਆਂ ਅਤੇ ਸਿੱਖੀ ਪ੍ਰਚਾਰ ਕੀਤਾ । ਜਿਨ੍ਹਾਂ ਦੇ ਜੀਵਨ ਇਸ ਪੁਸਤਕ ਦੇ ਦੂਸਰੇ ਹਿੱਸੇ (ਨਾਮਧਾਰੀ ਦੇਸ਼ ਭਗਤ ਬੀਬੀਆਂ ਦੇ ਜੀਵਨ) ਵਿਚ ਆਏਗਾ ।

## ਹੁਕਮਨਾਮੇ

ਸਤਿਗੁਰੂ ਰਾਮ ਸਿੰਘ ਜੀ ਰੰਗੂਨ ਬੈਠੇ ਇਸਤ੍ਰੀ ਜਾਤੀ ਦਾ ਦੁਖ ਮਹਿਸੂਸ ਕਰਦੇ ਨੇ। ਉਹਨਾਂ ਦੇ ਹੁਕਮਨਾਮਿਆਂ ਤੋਂ ਪਤਾ ਲਗਦਾ ਹੈ। ਸੱਚੇ ਪਾਤਸ਼ਾਹ ਬਹੁਤ ਦਫਾ ਕਹਿੰਦੇ ਹੁੰਦੇ ਸੀ ਇਹ ਜੋ ਲੜਕੀਆਂ ਮਾਰਨ ਦਾ ਦੁਖ ਮੇਥੋਂ ਸਹੇ ਨਹੀਂ ਜਾਂਦੇ।

(੧) ਲੜਕੀ ਨਾ ਕਿਸੇ ਮਾਰਨੀ, ਨਾ ਕਿਸੇ ਬੱਟਾ ਕਰਨਾ। ਨਾਂ ਲੜਕੀ ਦੇ ਦੰਮ ਲੈਣੇ। ਜਿਹੜਾ ਲੜਕੀ ਮਾਰੇ, ਵੇਚੇ ਅਤੇ ਵੱਟਾ ਕਰੇ ਉਸਦੇ ਹੱਥਾਂ ਦਾ ਵੀ ਨਹੀਂ ਖਾਣਾ। ਉਸਦੇ ਘਰ ਦਾ ਅੰਨ ਪਾਣੀ ਨਹੀਂ ਵਰਤਣਾ। ਉਸਨੂੰ ਸੰਗਤ ਵਿਚ ਨਹੀਂ ਵੜਨ ਦੇਣਾ। (੨) ਹੋਰ ਅੱਗੇ ਜੋ ਲੜਕੀ ਮਾਰ ਦੇਵੇਗਾ ਅਤੇ ਲੜਕੀ ਵੇਚਣ ਦਾ, ਬੱਟਾ ਕਰਨ ਦਾ ਵੱਡਾ ਪਾਪ ਹੈ।

(੨) ਲੜਕੀਆਂ ਵਿੱਚ ਬਹੁਤ ਗੁਣ ਹਨ। ਅਨੇਕ ਤਰ੍ਹਾਂ ਦਾ ਸੁਖ ਦਿੰਦੀਆਂ ਹਨ। ਗਿਣੇ ਨਹੀਂ ਜਾਂਦੇ। ਮੇਰੇ ਪਾਸ ਤੇ ਲੜਕੀ ਨੂੰ ਮਾਰਨਾ ਗਊ ਤੋਂ ਵੀ ਵੱਡਾ ਪਾਪ ਹੈ ਅਤੇ ਬੱਟਾ ਕਰਨ ਤੇ ਦੰਮ ਲੈਣੇ ਤੇ ਲੜਕੀ ਕੋ ਬਰ ਅੱਛਾ ਨਹੀਂ ਮਿਲਦਾ। ਬੁੱਡਾ ਜਾਂ ਕੁਸੋਹਣਾ ਲੱਭਦਾ ਹੈ ਅਤੇ ਲੜਕੀ ਦੇ ਘਰ ਰਿਜਕ ਨਹੀਂ ਰਹਿੰਦਾ ਅਤੇ ਲੜਕੀ ਬਹੁਤ ਦੁਖੀ ਹੁੰਦੀ ਹੈ। ਅਤੇ ਲੜਕੀ ਬਿਬਚਾਰਨੀ ਹੋ ਜਾਂਦੀ ਹੈ। ਬਹੁਤ ਥਾਵਾਂ ਤੇ ਖਰਾਬ ਹੁੰਦੀ ਰਹਿੰਦੀ ਹੈ। ਇਹ ਸਾਰਾ ਪਾਪ ਮਾਪਿਆਂ ਨੂੰ ਲਗਦਾ ਹੈ। ਮਾਪਿਆਂ ਦੇ ਵੀ ਬੁਰੇ ਹਾਲ ਹੋ ਜਾਂਦੇ ਹਨ। ਮੈਂ ਆਪਣੀ ਅੱਖੀਂ ਦੇਖਿਆ ਹੈ। ਇਹ ਬਾਤ ਸਤਿ ਪ੍ਰਤੀਤ ਜਾਨਣੀ ਖਾਲਸਾ ਜੀ ਜੋ ਲਿਖਿਆ ਹੈ ਖਾਲਸਾ ਜੀ ਲੜਕੀ ਮਾਰੇ ਜਾਂ ਵੇਚੇ ਬੱਟਾ ਕਰੇ ਉਸ ਦੇ ਨਾਲ ਸੰਗਤ ਨੇ ਨਹੀਂ ਬਰਤਣਾ। ਏਦੂੰ ਪਿੱਛੇ ਜੋ ਹੋਈ ਸੋ ਹੋਈ ਹੁਣ ਅਗੇ ਸਮਝਕੇ ਬਰਤਣਾ।

(੩) ਹੁਣ ਇਉਂ ਕਰੋ ਅਠਾਰਾਂ ਵਰਸ਼ ਦੀ ਲੜਕੀ ਦਾ ਅਨੰਦ ਪੜ੍ਹਾਉਣਾ। ਘੱਟ ਨਹੀਂ ਪੜ੍ਹਾਉਣਾ। ਛੋਟੀ ਹੈ, ਜੇ ਕੋਈ ਬੱਟਾ ਕਰੂਗਾ, ਵਿਆਜ ਲਊਗਾ ਉਹ ਕੰਨਿਆ ਦਾ ਪੈਸਾ ਲਊਗਾ। ਕੰਨਿਆ ਮਾਰੂਗਾ ਉਸਦੇ ਨਾਲ ਨਹੀਂ ਵਰਤਣਾ। (ਗੁਰੂ ਹਰੀ ਸਿੰਘ ਜੀ ਵਲ) ਅਰ ਤੂੰ ਫੂਲਾ ਸਿੰਘ ਦੀ ਧੀ ਨੂੰ ਵੀ ਅੱਛੀ ਤਰ੍ਹਾਂ ਅਖਰ ਪੜ੍ਹਾ ਦੇਵੀਂ। ਅੱਛਾ ਹੋਇਆ ਵਿਆਹ ਕਰਾ ਲਿਆ। ਭੋਗ ਵਾਸਨਾ ਰਹਿੰਦੀ ਤਾਂ ਬਹੁਤ ਬੁਰਾ ਸੀ।

(੪) ਜਦ ਤਕ ਲੜਕੀ ਕੁਆਰੀ ਰਖਣੀ ਹੈ ਤਾਂ ਰਖੋ ਨਹੀਂ ਤਾਂ ਤੁਸੀਂ ਜਾਣੋ। ਗੁਰੂ ਜੀ ਦਾ ਵੀ ਇਹੋ ਹੁਕਮ ਹੈ ਜੋ ਅਠਾਰਾਂ ਬਰਸਾਂ ਦੀ ਲੜਕੀ ਬੀਹ ਬਰਸ ਦਾ ਲੜਕਾ ਹੋਵੇ ਤਾਂ ਵਿਆਹ ਕਰਨਾ ਉਹੇ ਨਹੀਂ ਕਰਨਾ। ਉਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਿਆ ਹੈ। ਸੋ ਜੇ ਅਸੀਂ ਨਹੀਂ ਮੰਨਾਂਗੇ ਤਾਂ ਹੋਰ ਕੌਣ ਮਨੂੰਗਾ ? ਗੁਰੂ ਦਾ ਹੁਕਮ...ਅੱਗੇ ਸਾਨੂੰ ਖਬਰ ਨਹੀਂ ਸੀ ਇਸ ਹੁਕਮ ਦੀ ਤਾਂ ਥੋੜਿਆਂ ਮਹੀਨਿਆਂ ਦੀਆਂ ਲੜਕੀਆਂ ਲੋਕ ਵਿਆਹ ਦਿੰਦੇ ਸੀ।

(੫) ਲੜਕੇ ਲੜਕੀਆਂ ਨੂੰ ਅੱਖਰ ਪੜ੍ਹਾ ਦਿਓ। ਸਭੇ ਸਿੰਘ ਰਾਤ ਨੂੰ ਇਕੱਠੇ ਹੋਕੇ ਬਾਣੀ ਕੰਠ ਕੀਤਾ ਕਰੋ ਹਮੇਸ਼ਾਂ। ਮਾਈ ਬੀਬੀ ਸਭ ਨੇ ਬਾਣੀ ਕੰਠ ਜ਼ਰੂਰੀ ਕਰਨੀ। ਅਤੇ ਪਿਛਲੀ ਰਾਤ ਉਠਕੇ ਸਭ ਨੇ ਇਸ਼ਨਾਨ ਕਰਨਾ ਲੜਕਿਆਂ ਅਤੇ ਬੀਬੀਆਂ ਨੇ। ਅਖਰ ਪੜ੍ਹਾ ਦੇਣੇ ਸਭਨਾ ਨੂੰ। ਅਤੇ ਬਾਣੀ ਕੰਠ ਜ਼ਰੂਰ ਸਭਨੇ ਕਰਨੀ ਜਨਾਨੇ ਮਰਦਾਨੇ ਨੇ, ਅਤੇ ਭਜਨ ਵੀ ਕਰਨਾ ਜਿਤਨਾ ਹੋ ਸਕੇ।

(੬) ਸਮੁੰਦ ਸਿੰਘ ਜੀ ਤੁਸੀਂ ਘਾਨੇ ਆਪ ਜਾ ਕੇ ਅਤਰੀ ਦੇ ਮਾਂ ਬਾਪ ਨੂੰ ਆਖਣਾਂ ; ਇਹ ਤਾਂ ਨਿਆਣੀ ਹੈ, ਤੁਸੀਂ ਵੀ ਨਿਆਣੇ ਹੋ ? ਕਿਸੇ ਸਿੱਖ ਦੇ ਲੜਕੇ ਨਾਲ ਅਨੰਦ ਪੜਾਇ ਦੇਵੋ ਅੱਤਰੀ ਦਾ । ਮੇਰੇ ਤਾਂ ਆਉਣ ਦੀ ਗੱਲ ਗੁਰੂ ਗੋਚਰੀ ਹੈ । ਅੱਗੇ ਜੇ ਸਾਰੀ ਉਮਰ ਕੱਟਣੀ ਹੈ ਤਾਂ ਸੱਤ ਸੰਤੋਖ ਨਾਲ ਬੈਠੀ ਰਹੇ । ਭਜਨ ਵਾਣੀ ਬੈਠ ਕੇ ਕਰੀਂ ਤਾਂ ਵੀ ਚੰਗੀ ਹੈ ਮਨੁਖ ਜਨਮ ਸਵਾਰ ਲਏ । ਜੇ ਵਿਚ ਡੁਲ ਗਈ ਤਾਂ ਦੋਹਾਂ ਸਿਰਿਆਂ ਤੇ ਜਾਊ । ਸਮਾਂ ਬੜਾ ਕਰੂਰ ਹੈ । ਤੁਸੀ ਭਾਈ ਸਮੁੰਦ ਸਿੰਘ ਜੀ ਆਪ ਥਾਨੇ ਜਾਣਾ ਤੇ ਹੋਰ ਭਲੇ ਮਾਨਸ ਲੈ ਜਾਣੇ ਨਾਲ । ਦੋਹਾਂ ਬਾਤਾਂ ਤੇ ਇਕ ਪ੍ਰਵਾਨ ਕਰ ਲਏ । ਕੇ ਤਾ ਅਨੰਦ ਪੜਾ ਲਏ ਸਿਖ ਦੇ ਲੜਕੇ ਸਾਥ ਨਹੀਂ ਤਾਂ ਸੱਤ ਸੰਤੋਖ ਦੇ ਨਾਲ ਬੈਠੀ ਪ੍ਰਮੇਸ਼ਰ ਦਾ ਨਾਮ ਜਪੇ । ਅੰਨ ਪਾਣੀ ਦਾ ਘਾਟਾ ਕੋਈ ਨਹੀਂ ਰਹੂਗਾ । ਦੇਵੀ ਸਰੂਪ ਹੋਇ ਜਾਊ । ਜੇ ਪਰ ਅਛੀ ਰਹੀ ਤਾਂ ਰਹੂਗੀ । ਸਮੁੰਦ ਸਿੰਘ ਜੀ ਤੁਸੀਂ ਅੱਛੀ ਤਰ੍ਹਾਂ ਸਮਝਾ ਦਿਉ ;

(੭) ਇਕ ਹੋਰ ਵੀ ਗੱਲ ਸਭਨਾਂ ਨੂੰ ਸੁਣਾ ਦੇਣੀ ਜੋ ਨਾ ਕੋਈ ਲੜਕੀ ਮਾਰੇ ਨਾਂ ਬੇਚੇ ਨਾਂ ਬੱਟਾ ਕਰੇ । ਜੋ ਇਹ ਬਾਤ ਨਾ ਮੰਨੇ ਤਾਂ ਉਸ ਨੂੰ ਸੰਗਤ ਵਿਚ ਨਾ ਬੜਨ ਦੇਣਾ । ਜੇ ਨਾ ਮੰਨੇ ਤਾਂ ਆਖਣਾ ਫੇਰ ਨਾ ਆਵੀਂ ਅਤੇ ਨਾ ਹਟੇ ਜੁਤੀਆਂ ਮਾਰ ਕੇ ਕੱਢ ਦੇਣਾ । ਭਾਵੇਂ ਕੁਛ ਕਰਦਾ ਫਿਰੇ । ਸਗਮਾਂ ਤੁਸੀਂ ਵੀ ਕਾਲਾ ਸਿੰਘ ਜੀ ਜੋ ਇਥੇ ਲਿਖਿਆ ਹੈ । ਸੋ ਸਭ ਨੂੰ ਆਪਦੇ ਦੇਸ਼ ਇਹ ਹੁਕਮ ਸੁਣਾ ਦੇਣਾ । ਜੇ ਨਾਂ ਮੰਨੇ ਤੁਸੀਂ ਵੀ ਇਸੇ ਤਰ੍ਹਾਂ ਕਰਨਾ । ਜਿੱਖ ਤਾਂ ਪਟੇ ਗਏ ਲੜਕੀਆਂ ਦੇ ਮਾਰਨੇ ਤੇ ੧੯੩੭ ਬਿ: ।

ਇਹ ਸੀ ਸਾਡੇ ਚੀਨੀ ਵਾਲੇ ਪਾਤਸ਼ਾਹ ਦਾ ਉਪਕਾਰ ਨਾਰੀ ਉੱਨਤੀ ਵਾਸਤੇ ਜੋ ਦੇਸ਼ ਤੋਂ ਗਿਆਂ ਅੱਠ ਸਾਲ ਬਾਦ ਤਕ ਵੀ ਉਸੇ ਪਾਸੇ ਧਿਆਨ ਹੈ । ਆਪ ਅੰਦਾਜ਼ਾ ਲਾ ਸਕਦੇ ਹੋ ਕਿ ਇਹ ਬੀਮਾਰੀ ਉਸ ਵਕਤ ਕਿੰਨੀ ਵੱਧ ਚੁਕੀ ਸੀ । ਅਤੇ ਇਸਦੀ ਕਿੰਨੀ ਲੋੜ ਸੀ । ਸਚੇ ਪਾਤਸ਼ਾਹ ਇਸ ਦੁਖ ਨੂੰ ਕਿਵੇਂ ਮੰਨ ਰਹੇ ਸਨ, ਜੋ ਇਕ ਇਕ ਗੱਲ ਨੂੰ ਬਾਰ ਬਾਰ ਦ੍ਰਿੜ ਕਰਵਾ ਰਹੇ ਸਨ ।

## ਸਤਿਗੁਰ ਹਰੀ ਸਿੰਘ ਦੇ ਵੱਕਤ ਹਕੂਮਤ ਦਾ ਅਤਿਆਚਾਰ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਜਾਣ ਤੋਂ ਬਾਅਦ ਭੈਣੀ ਸਾਹਿਬ ਜੇਲ ਦੀ ਸ਼ਕਲ ਵਿਚ ਹੋ ਗਿਆ । ਪੁਲਿਸ ਦੇ ਬੰਦੇ ਉਹ ਲਾਏ ਜਾਂਦੇ ਸਨ ਜੋ ਪਹਲੇ ਦਰਜੇ ਦੇ ਨਿਰਦੇਈ ਸੁਭਾ ਦੇ ਹੋਣ । ਸਤਿਗੁਰ ਹਰੀ ਸਿੰਘ ਜੀ ਨੇ ਸਬਰ ਦੀ ਫਕੀਰੀ ਨਾਲ ਸੰਤੋਖ ਧਾਰਨ ਕਰਕੇ ਜੁਲਮ ਦੀ ਅਨ੍ਹੇਰੀ ਦਾ ਉਹ ਵਕਤ ਨਿਭਾਇਆ । ਇਸ ਸਮੇਂ ਵਿਚ ਕੋਈ ਮਰਯਾਦਾ ਵੀ ਪ੍ਰਚਲਤ ਨਾ ਹੋ ਸਕੀ । ਅਖੰਡ ਪਾਠ ਵੀ ਆਰੰਭ ਕਰਕੇ ਅੱਧ ਵਿਚਾਲੇ ਜਾਂ ਭੋਰਿਆਂ ਵਿਚ ਹੀ ਪੂਰੇ ਕੀਤੇ ਜਾਂਦੇ ਸੀ । ਇਹ ਸਤਿਗੁਰੂ ਹਰੀ ਸਿੰਘ ਜੀ ਦਾ ਹੀ ਕੰਮ ਸੀ ਜੋ ਇਨ੍ਹਾਂ ਜ਼ਾਲਮ ਹਾਕਮਾਂ ਤੋਂ ਨਾਮਧਾਰੀ ਪੰਥ ਨੂੰ ਕਾਇਮ ਰਖ ਸਕੇ । ਨਵੇਂ ਉਗੇ ਬੂਟੇ ਨੂੰ ਹਰਾ ਰਖਣਾ । ਸਤਿਗੁਰਾਂ ਦਾ ਦਰਸ਼ਨ ਕਰਨ ਪੁਰ ਪਾਬੰਦੀ, ਪੰਜ ਸਿੰਘ ਕਠੇ ਹੋਣ ਉਪਰ ਪਾਬੰਦੀ, ਘਰੋਂ ਬਾਹਰ ਜਾਣ ਉਪਰ ਪਾਬੰਦੀ, ਅਨੰਦ ਕਾਰਜ, ਸਾਧਾਰਨ ਪਾਠ, ਹਵਨ, ਦੀਵਾਨ, ਸਤਿਸੰਗ ਕਰਨ ਅਤੇ ਰਪੋਟਾਂ ਅਤੇ ਮੁਕਦਮੇ, ਪੰਜ ਪੰਜ ਸਾਲ ਦੀਆਂ ਸਖਤ ਸਜਾਵਾਂ, ਦੇਸ਼ ਭਗਤਾ ਦੀਆਂ ਜੇਹਲਾਂ ਵਿਚ ਹੀ ਮੌਤਾਂ ਹੋਣੀਆਂ । ਮਾਲਾ, ਗੜਵਾ, ਆਸਣ, ਦਸਤਾਰ ਸਿੱਧੀ, ਕਛੈਰਾ ਰਖਣ ਵਾਲੇ ਨੂੰ ਫੜੋ ।

ਰਾਜੇ, ਸਰਦਾਰ, ਚੋਧਰੀ, ਜੈਲਦਾਰ, ਨੰਬਰਦਾਰ, ਵੈਰੀ, ਦੇਸ਼ ਧਰੋਹੀ, ਬ੍ਰਾਹਮਣ, ਸੋਢੀ ਬੇਦੀ ਅਤੇ ਡੇਰਿਆਂ ਦੇ ਮਹੰਤ ਸਭ ਖਿਲਾਫ਼ । ਆਪਣੇ ਭਰਾਵਾਂ ਸਿੱਖਾਂ ਵਿਚੋਂ ਪਾੜਕੇ ਨਾਮਧਾਰੀ ਪੰਥ ਦੇ ਖਿਲਾਫ ਖੜੀ ਕੀਤੀ ਸੰਪਰਦਾ ਸਿੰਘ ਸਭਾ ਐਂਟੀ ਕੂਕਾ । ਕਿ ਨਾਮਧਾਰੀ ਲਹਿਰ ਨੂੰ ਖਤਮ ਨਾਮ ਨਿਸ਼ਾਨ ਨਾ ਰਹਿ ਜਾਵੇ ।

ਇਨੀਆਂ ਜ਼ੁਲਮ ਦੀਆਂ ਅਨ੍ਹੇਰੀਆਂ ਝੁਲਨ ਦੇ ਬਾਵਜੂਦ ਸਤਿਗੁਰੂ ਹਰੀ ਸਿੰਘ ਜੀ ਬਰਫ ਵਰਗੀ ਸ਼ਾਂਤੀ ਦੇ ਪਹਾੜ ਵਾਂਗੂ ਅਡੋਲ ਖੜੇ ਰਹੇ । ਧੰਨ ਸਨ ਮਾਤਾ ਜੀਵਨ ਕੌਰ ਜੀ ਜਿਨ੍ਹਾਂ ਨੇ ਦੁਸ਼ਮਣਾਂ ਦੀਆਂ ਗਾਲਾਂ ਸੁਣਕੇ ਵੀ ਕਿਹਾ ਕਿ ਇਹ ਮੈਨੂੰ ਨਹੀਂ ਕਿਸੇ ਹੋਰ ਨੂੰ ਕੱਢੀਆਂ ਹਨ ।

ਇਸ ਭਿਆਨਕ ਕਸ਼ਟ ਦੇ ਸਮੇਂ ਵਿਚ ਮਰਯਾਦਾ ਕੀ ਹੋਣੀ ਸੀ ਧੰਮ ਦੇ ਦੁਆਲੇ ਹੀ ਫੇਰੇ ਦਿਤੇ ਅਤੇ ਬਾਹਰ ਖੇਤਾਂ ਵਿਚ ਜਾਕੇ ਅਰਦਾਸੇ ਕਰਕੇ ਘਰਾਂ ਨੂੰ ਤੋਰ ਦਿੱਤੇ । ਨਾ ਵੇਦੀ ਨਾ ਹਵਨ । ਸਤਿਗੁਰਾਂ ਧੌਲ ਧਰਮ ਬਣ ਕੇ ਧੀਰਜ ਤੇ ਖਿਮਾ ਰਖੀ ਸਬਰ ਤੇ ਸੰਤੋਖ ਦੀ ਕਹੀ ਫੜਕੇ ਮੁਕਾਬਲਾ ਕੀਤਾ ।

ਕਿਉਂਕਿ ਸਤਿ: ਰਾਮ ਰਾਮ ਸਿੰਘ ਜੀ ਇਸ ਪੰਥ ਦਾ ਬੀਜ ਬੀਜਣ ਵਾਲੇ ਕਿਹਾ ਸੀ ਕਿ ਇਹ ਪੰਥ ਅਕਾਲ ਦੇ ਹੁਕਮ ਨਾਲ ਸਾਜਿਆ ਹੈ । ਇਸ ਦੀ ਜੜ ਪਤਾਲੋਂ ਰਖੀ ਹੈ ਇਸ ਨੂੰ ਕੋਈ ਹਿਲਾ ਨਹੀਂ ਸਕਦਾ । ਇਸ ਨੂੰ ਹਿਲਾਉਣ ਵਾਲੇ ਆਪ ਹਿਲ ਜਾਣਗੇ । ਆਖਿਰ ਜੈ ਧਰਮ ਦੀ ਹੋਏਗੀ । ਸਿੱਖ ਪੰਥ ਨੂੰ ਖਤਮ ਕਰਨ ਵਾਲਾ ਔਰੰਗਜ਼ੇਬ ਕਿਥੇ ਹੈ। ਨਾਮਧਾਰੀ ਪੰਥ ਦਾ ਨਾਮ ਨਿਸ਼ਾਨ ਮਿਟਾਉਣ ਵਾਲਾ ਸ਼ਹਨਸ਼ਾਹ, ੭੨ ਮੁਲਕਾਂ ਦਾ ਬਾਦਸ਼ਾਹ, ਸੂਰਜ ਨਹੀਂ ਸੀ ਡੁਬਦਾ । ਜਿਸ ਦੀ ਜਬਾਨ । ਬਿਉਪਾਰ ਤੇ ਧਰਮ ਸਾਰੀ ਦੁਨੀਆਂ ਤੇ ਫੈਲਿਆ। ਉਹ ਕਿਥੇ ਹੈ ਅਤੇ ਕਿਥੇ ਹਨ ਉਸਦੇ ਹਮਾਇਤੀ ਰਾਜੇ, ਸਰਦਾਰ, ਚੌਧਰੀ, ਰਈਸ, ਜੈਲਦਾਰ, ਨੰਬਰਦਾਰ, ਮਹੰਤ, ਪੁਜਾਰੀ ਅਤੇ ਝੂਠੀਆਂ ਰਿਪੋਟਾਂ ਕਰਨ ਵਾਲੇ । ਸਤਿਗੁਰਾ ਦਾ ਹੁਕਮ ਸੀ ਖਿਮਾਂ ਧੀਰਜ ਵਾਲਿਆਂ ਦੇ ਗੁਰੂ ਅੰਗਸੰਗ ਹੈ । ਗਊ ਦੀ ਰੱਤ ਦੀ ਛੁਰੀ ਭਿਜੀ ਵਾਲੇ ਨੂੰ ਵੀ ਦਰ ਤੋਂ ਭੁਖਾ ਜਾਣ ਨਾ ਦਿਉ । ਕੁਰਬਾਨੀ ਕਿਸੇ ਦੀ ਬਿਰਥੀ ਨਹੀਂ ਜਾਂਦੀ । ਦੇਸ਼ ਭਗਤ ਨੇਕੀ ਦਾ ਬੀਜ ਦੂਸਰਿਆਂ ਵਾਸਤੇ ਬੀਜਦਾ ਹੈ ।

## ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰੂ ਗੋਬਿੰਦ

### (ਸਤਿ: ਪ੍ਰਤਾਪ ਸਿੰਘ ਜੀ ਦੇ ਵੱਕਤ ਮਰਯਾਦਾ)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੱਕਤ ਹਰ ਮਰਯਾਦਾ ਚੋਟੀ ਪੁਰ ਗਈ । ਉਸਦੇ ਪ੍ਰਤਾਪ ਅਗੇ ਕੋਈ ਅੜਿਆ ਸੋ ਝੜਿਆ । ਲਖਾਂ ਸਾਧਾਰਨ ਪਾਠ, ਹਜਾਰਾਂ ਅਖੰਡ ਪਾਠ, ਵਰਨੀਆਂ, ਹਵਨ, ਚੰਡੀ ਦੇ ਪਾਠ ਬਿਅੰਤ ਹੋਏ । ਇਸ ਅਨੰਦ ਕਾਰਜ ਦੀ ਮਰਯਾਦਾ ਨੂੰ ਹੋਰ ਵੀ ਸੋਧਿਆ ਸਾਦਾ ਤੇ ਸੱਸਤਾ ਕੀਤਾ । ਵਿਆਹਾਂ ਵਿਚ ਜਨੇਤਾਂ ਆਦਿਕ ਜਾਣ ਦੇ ਰਿਵਾਜ ਕਾਰਨ ਨਾਮਧਾਰੀਆਂ ਸਿਰ ਜੋ ਕਰਜਾ ਸੀ । ਇਕ ਲਖ ਵੀਹ ਹਜਾਰ ਰੁਪੈਆ ਗੁਰੂ ਕੇ ਖਜ਼ਾਨੇ ਵਿਚੋਂ ਦਿੱਤਾ । ਅਗੇ ਲਈ ਅਨੰਦ ਕਾਰਜ ਮੇਲਿਆਂ ਵਿਚ ਕਰਨ ਦਾ ਹੁਕਮ ਦਿੱਤਾ । ਜਨੇਤ ਲੈ ਕੇ ਜਾਣ ਵਾਲਾ [illegible]ਟ । ਠਾਕਾ, ਮੰਗਣੀ, ਮਿਲਨੀ, ਪੈਸੇ ਸਿਟਣੇ, ਮੁਕਲਾਵਾ-ਤਰੌਜਾ, ਦਾਜ-ਦੇਹੇਜ ਦੇ ਵਾਧੂ [illegible] ਰਿਵਾਜ ਬੰਦ ਕੀਤੇ । ੧੩ ਰੁਪਏ ਵਿਚ ਵਿਆਹ। ਇਹ ਵੀ ਨਾ ਦੇ ਸਕੇ ਤਾਂ [illegible] ਗੁਰੂ ਕੀ ਗੋਲਕ ਵਿਚੋਂ । ਲੜਕੀ ਲੜਕਾ ਚਿਟਾ ਗੁਰਮੁਖੀ ਪੁਸ਼ਾਕਾ ਪਹਨਕੇ ਫੇਰਿਆਂ ਤੇ

ਬੈਠੇ । ਅਨੰਦ ਦੀ ਰਸਮ ਹੋਣ ਤੋਂ ਬਾਦ ਲੜਕੀ ਮਾਪਿਆਂ ਦੇ ਜਾਣ ਦੀ ਬਜਾਏ ਸੌਹਰੇ ਘਰ ਜਾਵੇ । ਪੰਦਰਾਂ ਦਿਨ ਸੌਹਰੇ ਰਹਿਕੇ ਮਾਪਿਆਂ ਨੂੰ ਮਿਲਨ ਜਾ ਸਕੇ । ਦਸ, ਪੰਦਰਾਂ, ਵੀਹ, ਚਾਲੀ, ਵਿਆਹ ਕੱਠੇ ਇਕੋ ਥਾਂ ਹੋਣ ।

ਮੌਕੇ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਪਾਤਸ਼ਾਹ ਦੇ ਹੁਕਮ ਅਨੁਸਾਰ ਜੋ ਚਲ ਰਹੀ ਮਰਯਾਦਾ ਇਸ ਤਰ੍ਹਾਂ ਹੈ ।

(ੳ) ਅਨੰਦ ਕਾਰਜ ਦੀ ਮਰਯਾਦਾ ਵਾਸਤੇ ਸਾਮਾਨ ਅਤੇ ਸਾਮੱਗਰੀ—ਵੇਦੀ, ਹਵਨ ਕੁੰਡ, ਬੇਰੀ, ਪਲਾਹ ਜਾਂ ਪੱਕੀਆਂ ਪਾੜੀਆਂ ਹੋਈਆਂ ਗਿੱਠ ਲੰਬੀਆਂ ਲਕੜਾਂ, ਖੰਡਾ, ਬਾਟਾ, ਸਫਾਜੰਗ, ਕਮਰ ਕਸੇ, ਘਿਉ ਦੇਸੀ ਢਾਈ ਪੌਂਡ, ਧੂਫ, ਦੋ ਜਾਂ ਤਿਨ ਛਟਾਂਕ, (ਚਾਰ ਔਂਸ) ਨਾਰੀਅਲ, ਚਿੱਟੇ ਸੁੱਚੇ ਕਪੜੇ ਵਿੱਚ ਲਪੇਟ ਕੇ, ਪਤੀਲਾ, ਜੱਗ (ਸਟੀਲ ਦੇ ਵਿਚ) ਘਿਉ ਧੂਫ ਰਲਾ ਲੈਣਾ, ਕੜਛਾ ਲੰਬੇ ਦਸਤੇ ਵਾਲਾ, ਅੰਮ੍ਰਿਤ, ਪ੍ਰਸਾਦ ਜਾਂ ਹਵਨ ਵਿਚ ਛਿਟਾ ਦੇਣ ਵਾਸਤੇ ਜਲ ਸੋਧਦਾ, ਪਤਾਸੇ ਜਾਂ ਗੁੜ (ਨਾਂ ਹੋਵੇ ਤਾਂ ਖੰਡ), ਪ੍ਰਸਾਦ ਦੀ ਰਸਦ, ਹਵਨ ਕਰਨ ਵਾਲਿਆਂ ਥੱਲੇ ਵਿਛਾਈ ਚਿੱਟੀਆਂ ਸੁਚੀਆਂ ਚਾਦਰਾਂ ।

(ਸਿੰਘ ਹਵਨ ਕਰਨ ਵਾਲੇ, ਅੰਮ੍ਰਿਤ ਤਿਆਰ ਕਰਨ ਵਾਲੇ)—ਰਾਗੀ ਸਿੰਘ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਲਾਉਣ ਵਾਲੇ । ਗ੍ਰੰਥੀ ਸਿੰਘ, ਪ੍ਰਸਾਦਿ ਤਿਆਰ ਕਰਨ ਵਾਲਾ ਸਿੰਘ ਲੜਕਾ ਲੜਕੀ ਅਤੇ ਹੋਰ ਸਨਬੰਧੀ ਸਾਰੇ ਕੇਸੀਂ ਅਸ਼ਨਾਨ ਕਰਕੇ ਆਉਣ ।

## ਨਾਮਧਾਰੀ ਮਰਯਾਦਾ

**ਅੰਮ੍ਰਿਤ ਤਿਆਰ ਕਰਨਾ**—(ਬਾਟੇ ਵਿਚ ਸੋਧ ਦਾ ਜਲ ਅਤੇ ਮਿੱਠਾ)

ਪੰਜ ਸਿੰਘ ਕਮਰ ਕਸੇ ਕਰਕੇ ਸਫਾਜੰਗ ਸਜਾਕੇ ਬਾਟੇ ਚੌਗਿਰਦ ਬੀਰ ਆਸਣ ਲਾਕੇ ਬੈਠਨ ਇਕ ਸਿੰਘ ਜਲ ਵਿਚ ਖੰਡਾ ਫੇਰੇ, ਗੁਰ ਮੰਤ੍ਰ ਦਾ ਜਾਪ ਕਰੇ, ਚਾਰ ਸਿੰਘ ਪੰਜ ਬਾਣੀਆਂ—ਜਪ, ਜਾਪ, ਚੌਪਾਈ ਪਾਤ: ੧੦ ਪੁਨ ਰਾਛਸਕਾ: ਤੋਂ, ਅਨੰਦ ਸਾਹਬ ਪੂਰਾ, ਸਵੈਯੇ, ਸੁਧਾ ਸਵੈਯੇ, ਅਰਦਾਸ ਕਰਕੇ ਬਾਨੀ ਦਾ ਪਾਠ ਅਰੰਭ ਕਰਨਾ, ਸਮਾਪਤ ਹੋਣ ਤੇ ਫਿਰ ਅਰਦਾਸ ਕਰਨੀ । ਬਾਣੀ ਪੜ੍ਹਦਿਆਂ, ਮਰਯਾਦਾ ਕਰਦਿਆਂ ਅਨੇਕ ਤਰੁਟੀਆਂ ਰਹਿ ਗਈਆਂ ਬਖਸ਼ਾ ਲੈਣਾ । ਸਮਾਪਤੀ ਦੀ ਅਰਦਾਸ ਤੋਂ ਪਹਿਲਾਂ ਅੰਮ੍ਰਿਤ ਦੇ ਬਾਟੇ ਉਪਰ ਚਿੱਟਾ ਸੁੱਚਾ ਰੁਮਾਲਾ ਪਾ ਦੇਣਾ । ਬਾਣੀ ਗੁਟਕੀਆਂ ਤੋਂ ਪੜ੍ਹਨੀ । (ਪਜਾਮੇ ਉਤਾਰ ਕੇ)

**ਅੰਮ੍ਰਿਤ ਛਕਾਉਣਾ**—ਅੰਮ੍ਰਿਤ ਛਕਾਉਣ ਵੇਲੇ, ਇਕ ਸਿੰਘ ਬਾਟਾ ਫੜੇ, ਦੂਸਰਾ ਅੰਮ੍ਰਿਤ ਛਕਾਵੇ ਅਤੇ ਹੱਥ ਧੁਆਵੇ ! (ਸੋਧੀ ਸਿੰਘ ਨੂੰ ਅੰਮ੍ਰਿਤ ਛਕਣ ਦੀ ਲੋੜ ਨਹੀਂ) ਅੰਮ੍ਰਿਤ ਛਕਣ ਵਾਲਾ ਸਿੰਘ ਪਹਿਲਾਂ ਪੰਜ ਚੁਲੇ ਛੱਕੇ ਬੁਕ ਵਿੱਚ ਪਾਕੇ । ਪੰਜ ਬਾਰ ਛਿਟੇ ਕੇਸਾਂ ਵਿਚ ਪੋਣੇ, ਫੇਰ ਪੰਜ ਬਾਰ ਨੇਤ੍ਰਾਂ ਵਿਚ । ਹਰ ਦਫਾ ਛਕੌਣ ਵਾਲਾ ਕਹੇ (ਬੋਲ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ) ਛਕਣ ਵਾਲਾ ਕਹੇ (ਵਾਹਿਗੁਰੂ ਜੀ ਕਾ ਖਾਲਸਾ-ਸ੍ਰੀ ਵਾਹਿਗੁਰੂ ਜੀ ਕੀ ਫਤਹਿ) ਇਸ ਤਰ੍ਹਾਂ ਹਵਨ ਕਰਨ ਵਾਲੇ ਵੀ ਅੰਮ੍ਰਿਤ ਛਕਣ ਅਤੇ ਲੜਕੇ ਲੜਕੀ ਨੂੰ ਛਕਾਇਆ ਜਾਵੇ ।

**ਹਵਨ ਕਰਨਾ**—ਹਵਨ ਕਰਨ ਵਾਲੇ ੭ ਸਿੰਘ ਕਮਰ ਕਸਕੇ ਸਫਾਜੰਗ ਲਾਕੇ ਚੌਂਕੜੇ ਮਾਰਕੇ ਹਵਨ ਕੁੰਡ ਦੇ ਚੌਗਿਰਦੇ ਬੈਠਣ । ਪੰਜ ਸਿੰਘ ਬਾਣੀਆਂ ਦਾ ਪਾਠ ਵੰਡ ਲੈਣ । ਇਕ ਸਿੰਘ ਘਿਉ

ਧੂਫ ਜੋ (ਪਤੀਲੇ ਵਿਚ ਰਲਾਕੇ ਰਖਿਆ) ਪਾਵੇਂ । ਦੂਸਰਾ ਜਲ ਦਾ ਛਿੱਟਾ ਦੇਵੇ। ਬਾਣੀਆਂ ਗੁਟਕਿਆਂ ਤੋਂ ਪੜ੍ਹੀਆਂ ਜਾਣ । ਅਰਦਾਸ ਕਰਨ ਤੋਂ ਪਹਿਲਾਂ ਲਕੜਾਂ ਹਵਨ ਕੁੰਡ ਵਿਚ ਚੁਣ ਲਈਆਂ ਜਾਣ ਅਤੇ ਘਿਉ ਧੂਫ ਪਾਕੇ ਅਗਨੀ ਪ੍ਰਚੰਡ ਕਰ ਲਈ ਜਾਵੇ। ਪਾਠ ਅਰੰਭ ਤੋਂ ਪਹਿਲਾਂ ਅਰਦਾਸ ਕਰਦਿਆਂ ਲਲੇਰ ਚਿੱਟੇ ਕਪੜੇ ਵਿੱਚ ਲਪੇਟ ਕੇ ਅਗਨੀ ਵਿਚਾਲੇ ਰਖ ਦਿਤਾ ਜਾਵੇ। ਬਾਣੀਆਂ ਦੀ ਸਮਾਪਤੀ ਤੋਂ ਬਾਅਦ ਅਰਦਾਸ ਵਿਚ ਆਪਣੀ ਦੱਸੀ ਮਰਯਾਦਾ ਨਾਲ ਹਵਨ ਕੀਤਾ ਬਾਣੀ ਪੜਦਿਆਂ ਮਰਯਾਦਾ ਕਰਦਿਆਂ ਅਨੇਕ ਤਰੁਟਿਆਂ ਰਹਿ ਗਈਆਂ। ਬਖਸ਼ ਲੈਣਾ।

ਲੜਕੇ ਲੜਕੀ ਨੂੰ ਅੰਮ੍ਰਿਤ ਛਕਾ ਕੇ ਬੇਦੀ ਵਿਚ ਬਿਠਾ ਦਿਤਾ ਜਾਵੇ। ਪਾਠੀ ਸਿੰਘ ਸ੍ਰੀ ਗਰੰਥ ਸਾਹਿਬ ਤੋਂ ਲਾਵਾਂ ਉਚਾਰਣ ਕਰੇ। ਲਾਵਾਂ ਸ਼ੁਰੂ ਕਰਨ ਤੋਂ ਪਹਿਲਾਂ ਲੜਕੀ ਨੂੰ ਲੜਕੇ ਦੇ ਖੱਬੇ ਹੱਥ ਬਿਠਾਕੇ ਪਲਾ ਫੜਾ ਦਿਤਾ ਜਾਵੇ। ਲਾਵਾਂ ਦਾ ਪਾਠ ਸ਼ੁਰੂ ਕਰਨ ਤੇ ਲੜਕਾ ਲੜਕੀ ਪ੍ਰਕਰਮਾਂ ਹਵਨ ਕੁੰਡ ਦੁਆਲੇ ਕਰਨੀਆਂ ਸ਼ੁਰੂ ਕਰ ਦੇਣ। ਲੜਕਾ ਅਗੇ ਲੜਕੀ ਪਿਛੇ। ਲਾਵਾਂ ਦਾ ਪਾਠ ਹੋ ਜਾਣ ਤੇ ਦੋਨੋ ਆਪਣੇ ਪਹਲੇ ਥਾਂ ਆ ਕੇ ਬੈਠਣ ਨਾ, ਖੜੇ ਰਹਿਣ। ਦੂਸਰੀ ਲਾਂਵ ਦਾ ਪਾਠ ਪਾਠੀ ਸ਼ੁਰੂ ਕਰਨ ਤੇ ਫੇਰ ਦੂਸਰੀ ਪਰਕਰਮਾਂ ਸ਼ੁਰੂ ਕਰ ਦੇਣ। ਏਸੇ ਤਰ੍ਹਾਂ ਚਾਰੇ ਲਾਵਾਂ ਹੋਣ ਤੇ ਲੜਕੀ ਲੜਕਾ ਬੈਠ ਜਾਣ ਆਪਣੇ ਥਾਂ ਉਪਰ। ਬਾਅਦ ਦੋ ਪਾਠਾਂ ਦੇ ਭੋਗ ਪਾਏ ਜਾਣ ਜੋ ਸਤਿਗੁਰਾਂ ਦੇ ਹੁਕਮ ਅਨੁਸਾਰ ਦੋਹਾਂ ਧਿਰਾਂ ਵਲੋਂ ਪਹਿਲਾਂ ਕੀਤੇ ਹੋਏ ਹੋਣ । ਭੋਗ ਤੋਂ ਬਾਅਦ ਅਨੰਦ ਸਾਹਿਬ ਦਾ ਪਾਠ ਅਤੇ ਅਰਦਾਸ ਹੋਵੇ । ਸਾਰੇ ਕਾਰਜ ਦੀ ਸਮਾਪਤੀ ਤੋਂ ਬਾਅਦ ਲੜਕੀ ਮਾਪਿਆਂ ਘਰ ਜਾਣ ਦੀ ਬਜਾਏ ਸੌਹਰੇ ਘਰ ਜਾਵੇ। ਪੰਦਰਾਂ ਦਿਨ ਰਹਿਕੇ ਮਾਂ ਬਾਪ ਨੂੰ ਮਿਲਨ ਜਾਵੇ, ਜੇ ਲੋੜ ਹੋਵੇ ਮਿਲਨ ਦੀ । ਇਹ ਸਾਰਾ ਕਾਰਜ ਆਏ ਸੱਜਣਾਂ ਨੂੰ ਸਾਧ ਸੰਗਤ ਦੇ ਰੂਪ ਵਿਚ ਕੀਤਾ ਜਾਵੇ। ਸਤਿਗੁਰਾਂ ਦੇ ਹੁਕਮ ਅਨੁਸਾਰ ਇਸ ਗੁਰ ਮਰਯਾਦਾ ਅਨੰਦ ਕਾਰਜ ਵਿਚ ਨਾ ਚਿੱਠੀਆਂ ਛਪੌਣੀਆਂ, ਨਾਂ ਠਾਕਾ, ਨਾ ਕੁੜਮਾਈ, ਨਾ ਮਾਈਆਂ, ਨਾ ਚੂੜਾ ਤੇ ਕਲੀਰਾ, ਨਾ ਜਨੇਤ, ਨਾ ਮਿਲਨੀਆਂ, ਨਾ ਮਨੌਤੀਆਂ, ਨਾ ਮੁਕਲਾਵਾ, ਤਰੌਜਾ ਅਤੇ ਨਾ ਦਾਜ ਦਹੇਜ ਦਿਖਾਲਣ ਦਾ ਵਿਚਾਰ ਕਰਨਾ। ਭਾਵੇਂ ਸਾਡੇ ਪਖੋਂ ਮਰਯਾਦਾ ਵਿਚ ਮਜਬੂਰੀ ਕਰਕੇ ਕਈ ਕੰਮ ਪੂਰੇ ਨਹੀਂ ਹੋ ਸਕਦੇ ਤਾਂ ਵੀ ਸਤਿਗੁਰ ਬਖਸ਼ਨਹਾਰ ਹਨ।

ਫੇਰ ਵੀ ਨਾਮਧਾਰੀ ਪੰਥ ਵਾਸਤੇ ਇਕ ਮਾਣ ਦੀ ਗਲ੍ਹ ਹੈ ਜੋ ਇਹ ਸਾਰੀ ਦੇਹਧਾਰੀ ਸਤਿਗੁਰ ਦੀ ਬਰਕਤ ਹੈ ਨਹੀਂ ਤਾਂ ਇਹੋ ਜਿਹੇ ਸਮਾਜ ਦੇ ਗੰਦੇ ਵਿਹਾਰਾਂ ਵਿਚ ਦੁਨੀਆਂ ਫਸੀ ਪਈ ਹੈ। ਕੋਈ ਛੁਟਣ ਨੂੰ ਰਸਤਾ ਨਹੀਂ ਲਭਦਾ।

## ਸਿੱਖ ਅਨੰਦ ਮੈਰਜ ਬਿੱਲ

ਸੰਨ ੧੯੦੮ ਈ: ਵਿਚ ਮਹਾਰਾਜਾ ਪਟਿਆਲਾ ਅਤੇ ਮਹਾਰਾਜਾ ਨਾਭਾ ਨੂੰ ਇਕ ਹਿੰਦੂ ਵਕੀਲ ਨੇ ਮੇਹਣਾ ਮਾਰਿਆ ਕਿ ਤੁਹਾਡੇ ਤਾਂ ਸਿਖਾਂ ਦੇ ਵਿਆਹ ਵੀ ਗੈਰ ਕਾਨੂੰਨੀ ਹਨ ਤਾਂ ਮਹਾਰਾਜਾ ਨਾਭਾ ਵਲੋਂ ਵਾਇਸਰਾਇ ਦੀ ਕਾਨੂੰਨ ਘੜਨੀ ਕੌਂਸਲ ਵਿਚ ਸਿੱਖ ਮੈਰਜ ਬਿਲ ਪੇਸ਼ ਕੀਤਾ। ਸਿੱਖ ਇਤਿਹਾਸ ਵਿਚੋਂ ਸਬੂਤ ਮੰਗਿਆ। ਮਗਰ ਕਿਤੇ ਹੁੰਦਾ ਤਾਂ ਮਿਲਦਾ। ਸਵਾਇ ਨਾਮਧਾਰੀ ਪੰਥ ਤੋਂ ਗੁਰ ਮਰਯਾਦਾ ਵਿਆਹ ਨਹੀਂ ਸੀ ਕਿਤੇ ਵੀ ਮਹਾਰਾਜਾ—ਨਾਭਾ ਨੂੰ ਪਤਾ ਸੀ। ਉਸਨੇ ਆਪਣਾ ਚੀਫ ਜਸਟਿਸ ਸਰਦਾਰ ਬਚਨ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਭੇਜਿਆ। ਮਹਾਰਾਜਾ ਪਟਿਆਲਾ ਨੇ ਵੀ ਆਪਣਾ ਵਿਦਿਆ ਗੁਰੂ ਜਵਾਲਾ ਸਿੰਘ ਜੀ ਨੂੰ ਭੇਜਿਆ। ਤਾਂ ਸਤਿਗੁਰਾਂ

ਵਾਇਸਰਾਇ ਦੇ ਨਾਮ ਇਕ ਚਿੱਠੀ ਅਤੇ ਇਕ ਤਾਰ ਭੇਜੀ ਜਿਸ ਵਿਚ ਦਸਿਆ ਕਿ ਅਸੀਂ ਅੱਜ ਤੋਂ ੪੫ ਸਾਲ ਪਹਿਲਾਂ ਤੋਂ ੧੮੬੩ ਈਸਵੀ ਤੋਂ ਇਸ ਗੁਰ ਮਰਯਾਦਾ ਨਾਲ ਵਿਆਹ ਕਰਦੇ ਆਏ ਹਾਂ। ਉਹ ਚਿਠੀ ਤਾਰ ਕੌਂਸ ਵਿਚ ਪੇਸ਼ ਕੀਤੀ। ਜੋ ੨੮ ਅਕਤੂਬਰ ੧੯੦੯ ਨੂੰ ਸਤਿਗੁਰ ਪ੍ਰਤਾਪ ਸਿੰਘ ਜੀ ਦੀ ਸਫਾਰਸ਼ ਨਾਲ ਸਿੱਖ ਮੈਰਜ ਬਿਲ ਪਾਸ ਹੋਇਆ।

## ਆਨੰਦ ਸ਼ਤਾਬਦੀ

ਸੰਨ ੧੮੬੩ ਈ. ਤੋਂ ੧੯੬੩ ਤਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਨਾਲ ਜੋ ਇਸ ਅਨੰਦ ਮਰਯਾਦਾ ਨੂੰ ਸੌ ਸਾਲ ਹੋ ਗਏ ਸਨ। ਸਤਿਗੁਰੂ ਜਗਜੀਤ ਸਿੰਘ ਪਾਤਸ਼ਾਹ ਦੇ ਹੁਕਮ ਨਾਲ ਅਨੰਦ ਸ਼ਤਾਬਦੀ ਮਨੌਣ ਦਾ ਐਲਾਨ ਹੋਇਆ ਕਿ ਅਸੀਂ ੧੦੧ ਅਨੰਦ ਕਾਰਜ ਉਸੇ ਨਗਰ ਵਿਚ ਕਰਨੇ ਚਾਹੁੰਦੇ ਹਾਂ। ਸਤਿਗੁਰਾਂ ਦੀ ਬਿਅੰਤ ਖੇਡ ਅਨੁਸਾਰ ੧੫੧ ਦਰਖ ਸਤਾਂ ਆ ਗਈਆਂ। ਜਿਨ੍ਹਾਂ ਵਿਚੋਂ ਮੌਕੇ ਤੇ ਦੋ ਗੈਰ ਹਾਜਰ ਹੋਏ ਅਤੇ ਇਸ ਧੂਮ ਧਾਮ ਦੇ ਸ਼ਤਾਬਦੀ ਮੇਲੇ ਪੁਰ ੧੦੧ ਦੇ ਫੇਰੇ ਇਕ ਦਫਾ ਲਾਵਾਂ ਪੜ੍ਹਕੇ ਅਤੇ ਬਾਕੀ ੮ ਦੂਸਰੀ ਦਫਾ ਲਾਵਾਂ ਪੜ੍ਹਕੇ ੧੪੯ ਵਿਆਹ ਗੁਰ ਮਰਯਾਦਾ ਨਾਲ ਕਰ ਦਿਤੇ ਗਏ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਸੀ।

੧੦੫ ਪੰਜਾਬ ਵਿਚੋਂ, ੧੫ ਹਿਮਾਚਲ ਪ੍ਰਦੇਸ਼ ਵਿਚੋਂ, ੧੦ ਰਾਜਸਥਾਨ ਜੀਵਨ ਨਗਰ ਤੋਂ, ੩ ਥਾਈਲੈਂਡ ਅਤੇ ੨ ਅਫਰੀਕਾ ਵਿਚੋਂ ਸਨ।

ਨਾਲ ਹੀ ਇਸੇ ਮੌਕੇ ਤੇ ਪ੍ਰਦੇਸ਼ਾਂ ਵਿਚੋਂ ਅਖਬਾਰਾਂ ਦੇ ਐਡੀਟਰ ਵੀ ਬੁਲਾਏ ਸਨ, ਜਿਨ੍ਹਾਂ ਨੇ ਆਪਣੇ ਆਪਣੇ ਦੇਸ਼ਾਂ ਵਿਚ ਜਾਕੇ ਅਖਬਾਰਾਂ ਰਾਹੀਂ ਦਸਿਆ ਕਿ ਅਸੀਂ ਹਿੰਦੁਸਤਾਨ (ਪੰਜਾਬ) ਇਕ ਨਵੀਂ ਚੀਜ ਦੇਖਕੇ ਆਏ ਹਾਂ। ਜੋ ਇਕ ਥਾਂ ਤੇ ਇਕ ਦਿਨ ਵਿਚ ਡੇਢ ਸੌ ਵਿਆਹ ਹੋ ਗਏ। ਜਿਸ ਨਾਲ ਲਖਾਂ ਪੌਂਡਾਂ ਅਤੇ ਕਿੰਨੇ ਟਾਇਮ ਦੀ ਬੱਚਤ ਹੋਈ। ਇਹ ਦੁਨੀਆਂ ਦੀ ਹਿਸਟਰੀ ਵਿਚ ਇਕ ਨਵੀਂ ਚੀਜ ਦੇਖੀ ਗਈ ਹੈ। ਇਹ ਹੈ ਮੌਕੇ ਦੇ ਦੇਹਧਾਰੀ ਅਵਤਾਰ ਦੇ ਸਮਾਜ ਸੁਧਾਰ ਦੀ ਮਿਸਾਲ।

### ਕੁਝ ਸ਼ੰਕਾਵਾਦੀ ਵੀਰਾਂ ਨਾਲ ਵਿਚਾਰਾ

ਸਵਾਲ—ਕੀ ਇਹ ਹਵਨ ਅਗਨੀ ਦੀ ਪੂਜਾ ਹੈ ?

(ੳ) ਅਗਨੀ ਦੇ ਚੌਗਿਰਦ ਹਵਨ ਕਰਕੇ ਫੇਰੇ ਦੇਣ ਦਾ ਭਾਵ ਅਗਨ ਦੇਵਤਾ ਨੂੰ ਸਾਖੀ ਕਰਕੇ ਵਿਆਹ ਵਿਚ ਹਾਜਰ ਔਰਤ ਪਤੀ ਪ੍ਰਣ ਕਰਦੇ ਹਨ ਕਿ ਸਾਡੇ ਦੋਹਾਂ ਵਿਚੋਂ ਕੋਈ ਵੀ ਜਦ ਤਕ ਮਿਰਤੂ ਹੋਕੇ ਅਗਨੀ ਵਿਚ ਨਹੀਂ ਪੈਂਦਾ, ਇਹ ਵਿਆਹ ਨਹੀਂ ਟੁਟ ਸਕਦਾ। ਮਤਲਬ ਤਲਾਕ ਨਹੀਂ ਹੋ ਸਕਦਾ।

(ਅ) ਅਗਨੀ ਇਕ ਪੰਜਾਂ ਤੱਤਾਂ ਵਿਚੋਂ ਉਹ ਤੱਤ ਸ਼ਕਤੀ ਹੈ ਜਿਸ ਨਾਲ ਸਾਰੀ ਸ੍ਰਿਸ਼ਟੀ ਜੀਉਂਦੀ ਹੈ। ਇਹ ਸ਼ਕਤੀ ਸੂਰਜ ਵਿਚੋਂ ਨਿਕਲਦੀ ਹੈ ਜਿਸ ਦੀ ਤਪਸ਼ ਨਾਲ ਇਕ ਥਾਂ ਦੀ ਹਵਾ ਗਰਮ ਹੋਕੇ ਉਪਰ ਚੜ੍ਹਦੀ ਹੈ। ਉਸਦੀ ਥਾਂ ਪੂਰ ਕਰਨ ਵਾਸਤੇ ਦੂਸਰੀ ਠੰਡੀ ਹਵਾ ਆਉਂਦੀ ਹੈ। ਇਸ ਤਰ੍ਹਾਂ ਹਵਾ ਦੀ ਚਾਲ ਬਣਦੀ ਹੈ, ਸਫਾਈ ਹੁੰਦੀ ਹੈ, ਅਤੇ ਜੀਵਾਂ ਨੂੰ ਪਹੁੰਚਦੀ ਹੈ।

(ੲ) ਇਨਸਾਨ ਦੇ ਅਤੇ ਸਾਰੇ ਹੀ ਜੀਵਾਂ ਦੇ ਵਿਚ ਖੁਰਾਕ ਨੂੰ ਹਜ਼ਮ ਕਰਦੀ ਅਤੇ ਸ਼ਰੀਰ ਵਿਚ ਹੈ। ਖੂਨ ਅਦਿਕ ਨੂੰ ਸ਼ਕਤੀ ਦਿੰਦੀ ਹੈ। ਸਾਰੇ ਸੰਸਾਰ ਦੀ ਖੁਰਾਕ ਨੂੰ ਪਕਾਉਂਦੀ ਹੈ ਅਤੇ ਇਨਸਾਨ ਦੇ ਸੁਖ ਵਾਸਤੇ ਮਸ਼ੀਨਾਂ ਨੂੰ ਚਲਾਉਂਦੀ ਹੈ। ਸਮੁੰਦਰ ਵਿਚੋਂ ਅਗਨੀ ਤਪਸ਼ ਨਾਲ ਪਾਣੀ ਉੜਕੇ ਬਦਲ ਬਣਦਾ ਮੀਂਹ ਪੈਂਦਾ ਹੈ।

(ਸ) ਪਾਣੀ ਦੀ ਤਰ੍ਹਾਂ ਇਹ ਵੀ ਇਕ ਤੱਤ ਸ਼ਕਤੀ—ਦੇਵ ਰੂਪ ਅਕਾਲ ਪੁਰਖ ਦੀ ਸ਼ਕਤੀ ਹੈ ਜਿਸ ਤਰ੍ਹਾਂ ਜਲ ਦੇਵਤਾ ਪੁਰ ਪੰਜ ਬਾਣੀਆਂ ਦਾ ਪਾਠ ਕਰਕੇ ਜਲ ਅੰਮ੍ਰਿਤ ਬਣ ਜਾਂਦਾ ਹੈ। ਇਸੇ ਤਰ੍ਹਾਂ ਅਗਨੀ ਪੁਰ ਵੀ ਸੱਤ ਬਾਣੀਆਂ ਪੜ੍ਹਕੇ ਹਵਨ ਕੀਤਾ ਜਾਂਦਾ ਹੈ ਤਾਂ ਅਗਨੀ ਵੀ ਅੰਮ੍ਰਿਤ ਕਿਉਂ ਨਹੀਂ ਬਣ ਸਕਦੀ।

(ਹ) ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਵੇਦ ਮੰਤ੍ਰਾਂ ਦੀ ਬਜਾਏ ਆਪਣੀ ਮੁਖਵਾਕ ਬਾਣੀ ਪੜ੍ਹੀ ਅਤੇ ਗੁਰੂ ਰਾਮ ਸਿੰਘ ਜੀ ਨੇ ਸੱਤ ਬਾਣੀਆਂ ਪੜ੍ਹਨ ਦਾ ਹੁਕਮ ਦਿਤਾ। ਨਾਲੇ ਹਵਨ ਅਰੰਭ ਕਰਨ ਤੋਂ ਪਹਿਲਾਂ ਕੇਸੀ ਅਸ਼ਨਾਨ ਅਤੇ ਅੰਮ੍ਰਿਤ ਤਿਆਰ ਕਰਕੇ ਛੱਕ ਕੇ ਫੇਰ ਹਵਨ ਆਰੰਭ ਕਰਨਾ ਹੈ। ਜੇ ਅਜੇ ਵੀ ਕਿਸੇ ਸ਼ੰਕਾਂ ਵਾਦੀ ਵੀਰ ਦੀ ਸ਼ੰਕਾਂ ਬਣੀ ਰਹੇ ਤਾਂ ਉਸਨੂੰ ਲਾ-ਇਲਾਜ ਬੀਮਾਰੀ ਹੈ।

# ਲਾਵਾਂ ਦੀ ਵਿਆਖਿਆ

ਹੋਰ ਸਾਰੀ ਦਲੀਲ ਨੂੰ ਇਕ ਪਾਸੇ ਰਖਕੇ ਜੇਕਰ ਅਨੰਦ ਕਾਰਜ ਦੇ ਮੌਕੇ ਦੀ ਗੁਰਬਾਣੀ ਚਾਰੇ ਲਾਵਾਂ ਵਿਚ ਗੁਰੂ ਜੀ ਦਾ ਕੀ ਹੁਕਮ ਹੈ ਤਾਂ ਪਤਾ ਲਗ ਸਕਦਾ ਹੈ ਕਿ ਸਿਖ ਧਰਮ ਤੇ ਉਸ ਦੀਆਂ ਮਰਯਾਦਾ ਹਿੰਦੂ ਧਰਮ ਨਾਲੋਂ ਕਿਨਾ ਕੁ ਵਖਰਾ ਹੈ। ਜਦ ਵੇਦ ਬਾਣੀ ਅਤੇ ਗੁਰੂ ਬਾਣੀ ਇਕ ਹੀ ਹੈ ਤਾਂ ਵਖਰਾ ਕੀ ਹੋਇਆ।

੧. ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ ।
੨. ਬਾਣੀ ਬ੍ਰਹਮਾ ਵੇਦੁ ਧਰਮ ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ ।
੩. ਧਰਮ ਦ੍ਰਿੜਹੁ ਹਰਿਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ।
੪. ਸਤਿਗੁਰੁ ਗੁਰੂ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ।
੫. ਸਹਜ ਅਨੰਦ ਹੋਇਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ।
੬. ਜਨ ਕਹੈ ਨਾਨਕ ਲਾਵ ਪਹਿਲੀ ਆਰੰਭ ਕਾਜ ਰਚਾਇਆ। ੧।

੧. ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿਰਾਮ ਜੀਉ।
੨. ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿਰਾਮ ਜੀਉ।
੩. ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ।
੪. ਹਰਿ ਆਤਮ ਰਾਮ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ।
੫. ਅੰਤਰਿ ਬਾਹਰ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ।
੬. ਜਨ ਨਾਨਕ ਦੂਜੀ ਲਾਵ ਚਲਾਈ ਅਨਹੱਦ ਸ਼ਬਦ ਬਜਾਏ। ੨।

੧. ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਰਾਮ ਜੀਉ।
੨. ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਰਾਮ ਜੀਉ ।
੩. ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ।
੪. ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ।
੫. ਹਿਰਦੈ ਹਰਿ ਹਰਿ ਹਰਿ ਧੁਨ ਉਪਜੀ ਜਪੀਐ ਮਸਤਕਿ ਭਾਗ ਜੀਉ !
੬. ਜਨੁ ਨਾਨਕ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗ ਜੀਉ । ੩ ।

੧. ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿਰਾਮ ਜੀਉ ।
੨. ਗੁਰਮੁਖਿ ਹਰਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਰਾਮ ਜੀਉ ।
੩. ਹਰਿ ਮੀਠਾ ਲਾਇਆ ਮੇਰੇ ਪ੍ਰਭੁ ਭਾਇਆ ਅਨਿਦਿਨੁ ਹਰਿ ਲਿਵਲਾਈ ।
੪. ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮੁ ਵਜੀ ਵਾਧਾਈ ।
੫. ਹਰਿ ਪ੍ਰਭਿ ਠਾਕੁਰਿ ਕਾਜ ਰਚਾਇਆ ਧਨ ਹਿਰਦੈ ਨਾਮ ਵਿਗਾਸੀ ।
੬. ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ । ੪ ।

(੨) ਵੇਦ ਬਾਣੀ ਜੋ ਕਿ ਬ੍ਰਹਮਾਂ ਨੇ ਲਿਖੀ ਬਾਣੀ ਹੈ ਕਰਮਾਂ ਤੋਂ ਬਿਬਰਜਤ ਕੀਤਾ ਹੈ । ਚੌਥੀ ਪਾਤਃ ਹੁਕਮ ਕਰਦੇ ਹਨ ਕਿ ਪੱਕਾ ਕਰਕੇ ਮੰਨੋ ਜਿਸ ਪਾਪ ਕਰਨੇ ਪ੍ਰਾਨੀ ਨੂੰ ਹਟੌਣ ਵਾਸਤੇ ਤਾਕੀਦ ਕੀਤੀ ਹੈ । ਜਦ ਬੇਦਾਂ ਨੂੰ ਮੰਨਾਂਗੇ ਤਾਂ ਹਿੰਦੂਆਂ ਨਾਲੋਂ ਵਖਰੇ ਕਿਵੇਂ ਹੋਏ ?

ਅਸਲ ਤਾਂ ਚਾਰੇ ਲਾਵਾਂ ਭਗਤੀ ਮਾਰਗ ਦੀਆਂ ਚਾਰ ਹਨ ।

੧. ਪਹਲੀ ਲਾਂਵ ਵਿਚ ਕਰਮ ਤੇ ਧਰਮ ਖੰਡ ਵਿਚ ਚਲਕੇ ਮਨ ਹਲਕਾ ਹੋਕੇ ਟਿਕਾ ਵਿਚ ਆ ਗਿਆ ਤੇ ਹਰੀ ਨਾਮ ਮਿਠਾ ਲਗਣ ਲਗ ਪਿਆ ।
੨. ਦੂਜੀ ਲਾਂਵ ਵਿਚ ਪੂਰਖ ਗੁਰੂ ਦੇਹਧਾਰੀ ਨੂੰ ਮਿਲ ਕੇ ਨਿਰਮਲ ਅਤੇ ਨਿਰਭਉ ਹੋ ਗਿਆ । ਰਾਮ ਦਾ ਦਰਸ਼ਨ ਆਪਣੇ ਨਾਲ ਹੀ ਹੋਣ ਲੱਗ ਪਿਆ । ਹਰ ਥਾਂ ਦਿਸਣ ਲੱਗਾ ।
੩. ਸੰਤਾਂ-ਸਾਧਾਂ, ਸਾਧ ਸੰਗਤ ਵਿਚ ਰਹਿਕੇ ਵੈਰਾਗੀ ਅਵਸਥਾ ਮਸਤਾਨੀ ਬਿਰਤੀ ਹੋ ਗਈ ।
੪. ਚੌਥੀ ਲਾਂਵ ਵਿਚ ਸਹਿਜ ਦੀ ਅਵਸਥਾ ਆਕਾਲ ਦਾ ਮਿਲਾਪ ਪ੍ਰਾਪਤੀ ਅਭੇਦ ਹੋਵੇਗੀ । ਮਨ ਅਤੇ ਤਨ ਵਿਚ ਹਰੀ ਨਾਮ ਮਿਠਾ ਲਗਦਾ ਅੱਠੇ ਪਹਰ ਹਰ ਵਕਤ ਅੰਗ ਸੰਗ ਅਤੇ ਰਾਤ ਦਿਨ ਲਿਵ ਲਗ ਗਈ । ਹਿਰਦੇ ਵਿਚ ਨਾਮ ਖਿੜ ਗਿਆ ।

੧. ਪਹਲੀ ਅਵਸਥਾ ਵਿੱਚ ਗੁਰ ਸਿਖ ਭਗਤੀ ਮਾਰਗ ਵਿਚ ਦਾਖਲ ਹੋਇਆ ।
੨. ਬ੍ਰਹਮਾਂ ਦੇ ਰਚੇ ਬੇਦਾਂ ਦੀ ਬਾਣੀ ਅਨੁਸਾਰ ਧਰਮ ਨੂੰ ਪੱਕਾ ਕੀਤਾ ਪਾਪ ਦੂਰ ਹੋਣਗੇ ।
੩. ਧਰਮ ਨੂੰ ਪੱਕਾ ਕਰਕੇ ਹਰੀ ਨਾਮ ਪੂਰੇ ਦੇਹਧਾਰੀ ਗੁਰੂ ਦਾ ਦਿਤਾ ਨਾਮ ਸਿਮਿਰਿਆ ।
੪. ਦੇਹਧਾਰੀ ਪੂਰੇ ਗੁਰੂ ਅਗੇ ਅਰਦਾਸਾਂ ਕੀਤੀਆਂ ਜੌਹਰੀਲੇ ਪਾਪ ਦੂਰ ਹੋ ਗਏ ।
੫. ਮਨ (ਸਹਜ) ਹਲਕਾ ਹੋ ਗਿਆ ਹਰੀ ਨਾਮ ਮਿੱਠਾ ਸੁਆਦ ਲਗਨ ਲੱਗਾ ।
੬. ਚੌਥੇ ਗੁਰੂ ਨਾਨਕਜੀ ਕਹਿੰਦੇ ਹਨ ਭਗਤੀ ਦੀ ਪਹਲੀ ਅਵਸਥਾ ਵਿਚ ਦਾਖਲ ਹੋ ਗਿਆ ।

(੨) ੧. ਜਦੋਂ ਪਾਪਾ ਤੋਂ ਰਹਤ ਮਨ ਸਾਫ ਹੋ ਗਿਆ ਤਾਂ ਦੇਹਧਾਰੀ ਸਤਿਗੁਰ ਮਿਲਿਆ
੨. ਮਨ ਦੀ ਹਉਮੈਂ ਦੂਰ ਹੋ ਗਈ ਨਿਰਭਉ ਹੋ ਗਿਆ।
੩. ਮਲ ਮਾਇਆ ਤੋਂ ਰਹਤ ਹੋਕੇ ਹਰੀ ਦੇ ਗੁਣ ਗਾਏ ਤਾਂ ਹਰੀ ਹਾਜਰ ਨਾਜਰ ਦਿਸਿਆ।
੪. ਰਾਮ ਦੀ ਅੰਸ ਦਾ ਪਸਾਰਾ ਅਤੇ ਸਭ ਦੇ ਵਿਚ ਵਸਦਾ ਹੈ।
੫. ਜੀਵਾਂ ਦੇ ਅੰਦਰ ਬਾਹਰ ਇਕੋ ਜਾਣਕੇ ਸਤਸੰਗੀਆਂ ਨਾਲ ਮਿਲਕੇ ਉਸਤਤ ਕੀਤੀ।
੬. ਚੌਥੇ ਗੁ: ਨਾਨਕ ਜੀ ਕੇਹਦੇ ਹੱਦ ਤੋਂ ਰਹਤ (ਬਿਅੰਤ) ਸ਼ਬਦ ਸੁਣਿਆ।

(੩) ੧. ਤੀਸਰੀ ਅਵਸਥਾ ਵਿਚ ਗੁਰ ਸਿਖ ਦਾ ਮਨ ਉਤਸ਼ਾਹ ਵਿਚ ਹੋ ਕੇ ਵੈਰਾਗੀ ਹੋ ਗਿਆ।
੨. ਫੇਰ ਵਡੇ ਭਾਗਾਂ ਨਾਲ ਸਤਿਗੁਰ ਦੇ ਬਣਾਏ ਸੰਤਾਂ ਦੇ ਦਰਸ਼ਨ ਹੋ ਗਏ।
੩. ਸਚੇ ਹਰੀ ਦੀ ਪ੍ਰਾਪਤੀ ਤੋਂ ਬਾਦ ਮੁਖ ਤੋਂ ਹਰੀ ਬਾਣੀ ਨਿਕਲਨੀ ਸ਼ੁਰੂ ਹੋਈ।
੪. ਵਡੇ ਭਾਗਾਂ ਨਾਲ ਮਿਲ ਕੇ ਉਸ ਬਿਅੰਤ ਦੀ ਸਿਫ਼ਤ ਕੀਤੀ।
੫. ਸਿਖ ਦੇ ਹਿਰਦੇ ਵਿਚ ਵੈਰਾਗ ਦੀ ਧੁਨ (ਲਹਿਰ) ਉਠੀ ਵਡੇ ਭਾਗਾਂ ਕਰਕੇ।
੬. ਚੌਥੇ ਗੁਰੂ ਨਾਨਕ ਜੀ ਕਹਿੰਦੇ ਹਨ ਤੀਸਰੀ ਮਸਤਾਨੀ ਅਵਸਥਾ ਆ ਗਈ।

(੪) ੧. ਚੌਥੀ ਅਵਸਥਾ ਵਿਚ ਸਿਖ ਦਾ ਮਨ ਸੈਹਜ ਰੂਪ ਹੋ ਕੇ ਹਰੀ ਰੂਪ ਹੋ ਗਿਆ।
੨. ਗੁਰੂ ਮੁਖ ਉਪਦੇਸ਼ ਦੀ ਕ੍ਰਿਪਾ ਨਾਲ ਹਰੀ ਮਿਲਿਆ ਤਨ ਮਨ ਵਿਚ ਅਨੰਦ ਆਇਆ।
੩. ਹਰੀ ਨਾਮ ਮਿਠਾ ਲਗਦਾ ਹਰੀ ਨੂੰ ਵੀ ਭਾਉਂਦਾ ਹੈ।
੪. ਮਨ ਦੀਆਂ ਮੰਗਾਂ ਦੇ ਸਾਰੇ ਫਲ ਮਿਲ ਗਏ। ਹਰੀ ਨਾਮ ਦੀਆਂ ਵਧਾਈਆਂ ਮਿਲੀਆਂ।
੫. ਇਹ ਹਰੀ ਦੀ ਆਪਣੀ ਹੀ ਸਾਰੀ ਖੇਡ ਹੈ ਉਸਦੀ ਕ੍ਰਿਪਾ ਨਾਲ ਹੀ ਹਿਰਦੇ ਖਿੜਆ।
੬. ਚੌਥੇ ਗੁਰੂਜੀ ਕਹਿੰਦੇ ਹਨ ਚੌਥੀ ਅਵਸਥਾ ਵਿਚ ਜਾਕੇ ਹਰੀ ਨੂੰ ਪਾਕੇ ਹਰੀਰੂਪ ਹੋ ਗਏ।

### ਕੀ ਹਵਨ ਕਰਨਾ ਅਨੰਦ ਮਰਯਾਦਾ ਹਿੰਦੂ ਰੀਤੀ ਹੈ

ਸਤਿ ਸੰਤੋਖ ਕਰਿ ਭਾਉ ਕੁੜਮ ਕੁੜਮਾਈ ਆਯਾ। ਆਇਆ ਲਗਣ ਗਾਣਾਏ ਹਿਰਦੈ ਧੰਨ ਉਮਾਹੀਆ ਬਲਰਾਮ ਜੀਉ। ਸੂਹੀ ਛੰਦ ਮ: ੪। ਪੰਡਿਤ ਪਾਧੇ ਆਣਿ ਪੱਤੀ ਬਹਿ ਵਾਚਾਈਆ ਬਲਰਾਮ ਜੀਉ। ਪੱਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰ ਆਏ। ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤੱਤ ਦਿਵਾਏ। (ਪਨਾਂ ੭੭੩) ਅੱਗੇ ਰਾਮਕਲੀ ਸੱਦ (ਪਨਾ ੯੨੩) ਅੰਤੇ ਸਤਿਗੁਰ ਬੋਲਿਆ ਮੈਂ ਪਿਛੇ ਕੀਰਤਨ ਕਰੀਅਹੁ ਨਿਰਬਾਣ ਜੀਓ। ਕੇਸੋ ਗੋਪਾਲ ਪੰਡਤਿ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣ ਜੀਉ। (ਰਾਮਕਲੀ ਸੋਦ)

### ਦੂਸਰੀ ਸ਼ੰਕਾਂ ਕਿ ਇਹ ਹਵਨ ਕਰਨਾ ਅਤੇ ਬੇਦੀ ਹਿੰਦੂ ਰੀਤੀ ਹੈ ?

ਜੇਕਰ ਹਿੰਦੂ ਰੀਤੀ ਹੁੰਦੀ ਤਾਂ ਪੰਡਤ ਜੋ ਹਿੰਦੂ ਰੀਤੀ ਕਰਵਾਉਣ ਦੇ (ਲੀਡਰ) ਆਗੂ ਸਨ। ਉਹ ਤਾਂ ਗੁਸੇ ਹੋ ਗਏ ਅਤੇ ਰੋ ਉਠੇ ਕਿ ਤੁਸੀਂ ਪੁਰਾਤਨ ਸਨਾਤਨ ਹਿੰਦੂ ਰੀਤੀ ਨੂੰ ਤਿਆਗ ਕੇ ਨਵੀਂ ਰੀਤ ਕਿਉਂ ਚਲਾਈ। ਸਰਕਾਰੇ ਰਿਪੋਰਟ ਕਰਕੇ ਮੁਕਦਮਾ ਵੀ ਚਲਾਇਆ। ਦਸਮ ਪਾਤਸ਼ਾਹ ਜੀ ਨੇ ਤਾਂ ਅਸਲੀ ਸਨਾਤਨ ਹਿੰਦੂ ਜੋ ਮੁਰਦਾ ਹੋ ਚੁਕਾ ਸੀ ਉਸਨੂੰ ਹੀ ਉਜਾਗਰ ਕੀਤਾ। ਇਸ ਮਰਯਾਦਾ ਵਿਚ ਸਚੇ ਪਾਤਸ਼ਾਹ ਨੇ ਬੇਦ ਮੰਤ੍ਰ ਨਹੀਂ ਪੜੇ। ਇਸ ਜੁਗ ਦੀ ਦਸਵੇਂ ਪਾਤਸ਼ਾਹ ਦੀ ਬਾਣੀ ਪੜ੍ਹੀ।

ਸਿਖਾਂ ਵਿਚ ਅਜੇ ਤਕ ੮੦ ਫੀ ਸਦੀ ਹਿੰਦੂ ਰੀਤੀਆਂ ਹਨ। ਵਿਆਹਾਂ ਦੇ ਵਿਵਹਾਰ ਵਿਚ ਕਿੰਨੀਆਂ ਹਿੰਦੂ ਰੀਤੀਆਂ ਹਨ। ਮਾਈਆਂ ਲਾਉਣਾ, ਕਲੀਰਾਂ ਬਨ੍ਹਣਾ, ਚੂੜਾ ਪਾਉਣਾ, ਤੇਲ ਚੋਣਾ, ਕੁੰਭ ਪਾਉਣਾਂ, ਸਿਹਰਾ ਬਨ੍ਹਣਾ, ਲਾਲ ਸੂਟ ਪਾਉਣਾ।

ਗੁਰੂ ਘਰ ਵਿਚ ਗੁਰ ਗੱਦੀ ਦੇਣ ਦੀ ਮਰਯਾਦਾ ਵੀ ਖਾਲਸ ਹਿੰਦੂ ਰੀਤੀ ਹੀ ਰਹੀ ਨਾਰੀਅਲ ਰਖ ਕੇ ਪੰਜ ਪੈਸੇ ਮਥਾ ਟੇਕਣਾ ਅਤੇ ਤਿਲਕ ਲੌਣਾ। ਇਥੋਂ ਤਕ ਕਿ ਜਿਨ੍ਹਾਂ ਗਰੰਥਾਂ ਵਿਚ ਗੁਰੂ ਗਰੰਥ ਜੀ ਨੂੰ ਗੁਰਆਈ ਦੇਣੀ ਲਿਖੀ ਹੈ ਉਹ ਵੀ ਦਸਮ ਪਾਤਸ਼ਾਹ ਨੇ ਗੁਰੂ ਗਰੰਥ ਜੀ ਅਗੇ ਪੰਜ ਪੈਸੇ ਲਲੇਰ ਰਖਕੇ ਮੱਥਾ ਟੇਕਿਆ ਅਤੇ ਪ੍ਰਕਰਮਾ ਕਰਕੇ ਤਿਲਕ ਲਾਇਆ। ਦਸਮ ਪਾਤਃ ਜੀ ਦਾ ਰਸੋਈਆ ਗੰਗੂ ਬ੍ਰਾਹਮਣ ੨੧ ਵਰੇ ਰਿਹਾ। ਕੀ ਕੋਈ ਸਿਖ ਨਹੀਂ ਸੀ ਮਿਲ ਸਕਦਾ?

ਗੁਰੂ ਨਾਨਕ ਜੀ ਦੇ ਅਵਤਾਰ ਨੂੰ ਹਿੰਦੂ ਅਵਤਾਰਾਂ ਦੀ ਕੜੀ ਦੇ ਨਾਲ ਗੁਰਬਾਣੀ ਵਿਚ ਜੋੜਿਆ ਹੈ।

ਸਤਿਜੁਗ ਤੈਂ ਮਣਿਓ ਛਲਿਓ ਬਲ ਭਾਵਨ ਭਾਇਓ। ਤ੍ਰੇਤੇ ਤੈਂ ਮਾਣਿਓ ਰਾਮ ਰਘਬੰਸ਼ ਕਹਾਇਓ।
ਦੁਆਪਰ ਕ੍ਰਿਸ਼ਨ ਮੁਰਾਰ ਕੰਸ ਕ੍ਰਿਤਾਰਥ ਕਿਉਂ। ਕਲਿਯੁਗ ਪ੍ਰਮਾਣ ਨਾਨਕ ਅੰਗਦ ਅਮਰ ਕਰਾਇਓ।

ਬੇਦੀ ਬਾਰੇ ਗੁਰਬਾਣੀ ਅਨੁਸਾਰ ਵਿਚਾਰ

ਬੇਦੀ ਦੇ ਚਾਰ ਪਾਵੇ-ਚਾਰ ਬੇਦਾਂ ਜੋ ਕਿ ਚੌਹਾਂ ਜੁਗਾਂ ਦਾ ਧਰਮ ਦਸਦੇ ਹਨ। ਧੌਲ ਧਰਮ ਦਇਆ ਕਾ ਪੂਤ ਧਰਮ ਦਾ ਬੈਲ ਉਸ ਦੀਆਂ ਵੀ ਚਾਰ ਲਤਾਂ ਪੈਰ ਹਨ। ਫੇਰ ਲਾਵਾਂ ਸ਼ੁਰੂ ਹੁੰਦਿਆਂ ਹੀ ਪਹਲੀ ਲਾਂਵ ਦੀ ਦੂਸਰੀ ਤੁਕ ਵਿਚ ਹੀ ਨਿਰਨਾ ਹੋ ਜਾਂਦਾ ਹੈ ਕਿ ਬਾਣੀ ਬ੍ਰਹਮਾ ਵੇਦ ਧਰਮ ਦ੍ਰਿੜਹੁ ਪਾਪ ਤਜਾਇਆ ਬਲਰਾਮ ਜੀਉ। ਜੇ ਕਰ ਲਾਵਾਂ ਤੋਂ ਅੱਗੇ ਪਿਛੇ ਬਾਣੀ ਵਿਚ ਦਸਿਆ ਹੁੰਦਾ ਤਾਂ ਅਸਾਂ, ਸਾਡੇ ਵੀਰਾਂ ਕੋਸ਼ਿਸ਼ ਕਰਨੀ ਸੀ ਉਸਦਾ ਅਰਥ ਭਨ ਤੋੜਕੇ ਹੋਰ ਬਣਾਉਂਦੇ। ਮਗਰ ਇਥੋਂ ਸੱਪਸ਼ਟ ਹੈ ਕਿ ਗੁਰਬਾਣੀ ਨੂੰ ਅਸੀਂ ਬੇਦ ਬਾਨੀ ਨਾਲੋਂ ਵੀ ਅਲੱਗ ਨਹੀਂ ਕਰ ਸਕਦੇ। ਹੁਣ ਬੇਦੀ ਹੈ ਚਾਰ ਬੇਦਾਂ ਦੀ ਨਿਸ਼ਾਨੀ ਤੇ ਚੋਥੀ ਪਾਤਸ਼ਾਹੀ ਅਨੰਦ ਕਾਰਜ ਵਾਸਤੇ ਲਾਵਾਂ ਰਚੀਆਂ ਭੀ ਮੰਨਦੇ ਹਾਂ। ਪਰ ਬੇਦੀ ਦੇ ਫੇਰੇ ਲਏ ਤਾਂ ਗੁਰ ਮਰਯਾਦਾ ਨਹੀਂ ਹਿੰਦੂ ਰੀਤੀ ਹੈ। ਗਲਤ ਪ੍ਰਚਾਰ ਹੈ।

## ਹਵਨ ਦਾ ਵਿਚਾਰ ਅਤੇ ਸ਼ਕਤੀ ਦੀ ਆਰਾਧਨਾ

ਭਾਈ ਗੁਰਦਾਸ ਜੀ ਤੇ ਵਿਚਾਰ ਹਵਨ ਬਾਬਤ—ਪਾਤਃ ੧੦ ਪਉ ੧੬ ਵਾਰ (੧)

ਕਲਜੁਗ ਕੇ ਉਪਕਾਰ ਸੁਣ, ਜੈਸੇ ਬੇਦੂ ਅਥਰਬਣ ਗਾਈ।

ਭਾਉ ਭਗਤ ਪ੍ਰਵਾਣ ਹੈ, ਯੱਗ ਹੋਮ ਤੇ ਪੂਰਬ ਕਮਾਈ।

ਦਸਮ ਪਾਤਸ਼ਾਹ ਜੀ ਨੇ ਕੇਸ਼ੋ ਦਾਸ ਪੰਡਤ ਨਾਲ ਵੀਚਾਰ ਕੀਤੀ ਕਿ ਕੀ ਕਲਯੁਗ ਵਿਚ ਸ਼ਕਤੀ ਪ੍ਰਗਟ ਹੋ ਸਕਦੀ ਹੈ। ਤਾਂ ਕੇਸ਼ੋ ਦਾਸ ਤਸੱਲੀਬਖਸ਼ ਜਵਾਬ ਨਾ ਦਿਤਾ। ਸਚੇ ਪਾਤਃ ਕਹਿੰਦੇ ਹਨ ਕਿ ਸ਼ਕਤੀ ਪ੍ਰਗਟ ਕਿਉਂ ਨਹੀਂ ਹੋ ਸਕਦੀ? ਹੋ ਸਕਦੀ ਹੈ। ਇਸ ਹਵਨ ਯੱਗ ਤੋਂ ਪਹਿਲਾਂ ਜਦ ਕੇਸ਼ੋ ਦਾਸ ਕੁਝ ਪੂਰੀ ਹਾਮੀ ਨਹੀਂ ਸੀ ਭਰਦਾ ਤਾਂ ਸੱਚੇ ਪਾਤਃ ਪੰਡਤ ਨੂੰ ਹਵਨ ਯੱਗ ਦੇ ਗੁਣ ਦੱਸਦੇ ਹਨ। ਪੰਥ ਪ੍ਰਕਾਸ਼ ਗਿ. ਗਿਆਨ ਸਿੰਘ)

ਯਹ ਤੋ ਧਰਮ ਹਮਾਰਾ ਸਾਰ, ਕਰਤ ਰਹੇ ਨ੍ਰਿਪ ਮੁਨੀ ਅਵਤਾਰ।
ਸੋ ਤੋ ਹਮ ਭੀ ਕਰਤਾ ਚੈਹੈਂ, ਜਾਤੇ ਸਭ ਸ੍ਰਿਸ਼ਟੀ ਸੁਖ ਪੈਹੈਂ।

ਇਕ ਤੇ ਹੈ ਦੁਰਭਿਖ ਅੱਤਭਾਰੀ, ਹੈ ਪੜ ਰਹਿਓ ਨਾ ਬਰਸਤ ਬਾਰੀ ।
ਦੂਸਰਾ ਭਾਰਤ ਵਰਸ਼ ਮਝਾਰੇ, ਮਹਾਂ ਮਾਈ ਪੜ੍ਹ ਰਹੀ ਅਪਾਰੇ ।
ਤੀਸਰ ਨਰ ਨਾਰੀ ਜੋ ਆਰਜ, ਹੋਇ ਰਹੇ ਨਿਜ ਧਰਮੋ ਖਾਰਜ ।
ਜਬ ਹਮ ਹੋਮ ਯੱਗ ਕਰਵੈਹੈ, ਖੁਸ਼ ਹੋ ਘਨ ਜਲ ਬਹੁ ਬਰਖੈਂਹੈਂ ।
ਦੁਰਭਿਖ ਨਸੈਂ ਅਨ ਬਹੁ ਦੈਹੈਂ, ਸੁਕ੍ਰਿਤ ਸਭ ਕਰਨੈ ਲਗ ਜੈਹੈਂ ।
ਨਸੈ ਅਵਿਦਿਆ ਵਿਦਿਆ ਐਹੈਂ, ਸੂਰ ਬੀਰਤਾ ਜੱਗ ਪ੍ਰਗਟੈਹੈਂ ।
ਵਰਨ ਆਸਰਮੀ ਜਨ ਹੈ ਜੇਤੇ, ਕਾਇਰਤਾ ਕਰ ਪੂਰਨ ਤੇਤੇ ।
ਉਨੇ ਹਵਨ ਕੀ ਪਵਨ ਲਗੈਹੈਂ, ਗਿਦੜੋ ਸ਼ੇਰ ਹੋਇ ਜਾਇਹੈਂ ।
ਰੋਗ ਸੀਤਲਾ ਸਗਲ ਨਸੈਹੈਂ, ਬਾਲਕ-ਬਿਰਧ ਆਰੋਗਤ ਹੋਇਹੈਂ ।
ਉਤਮ ਗੁਣ ਸਤਿ ਆਦਿਕ ਜੋਹੈਂ, ਬਾਵਨ ਕਹੈ ਰਿਗ ਵੇਦ ਮੈਂ ਜੋਹੈਂ ।
ਸੋ ਅਵਸ਼ ਜਗ ਮੈਂ ਪ੍ਰਗਟੈ ਹੈ, ਹੋਮ ਯਗ ਬਿਧਵੱਝ ਜਬ ਬੈਹੈਂ ।

ਭਾਵ ਪਰ ਗੁਣ ਜੋ ਹੋਮ ਯਗ ਕਰਵਾਉਣ ਦੇ ਹਨ, ਭੁਖ ਦਾ ਸੰਕਟ, ਮਹਾਂ ਮਾਈ ਸੀਤਲਾ ਦਾ ਵਰਖਾ ਦੀ ਘਾਟ, ਕਾਇਰਤਾ ਨਿਕਲ ਕੇ ਸੂਰਬੀਰਤਾ ਦਾ ਪੈਦਾ ਹੋਣਾ, ਰਾਖਸ਼ ਬੁਧੀ ਨਿਕਲ ਕੇ ਦੇਵਤਾ ਬੁਧੀ ਦਾ ਪ੍ਰਕਾਸ਼ ਹੋਣਾ ਅਦਿਕ ਦਸੇ ਹਨ । ਹੁਣ ਮੈਂ ਇਸ ਮਰਯਾਦਾ ਨੂੰ ਦੇਵੀ ਪੂਜਾ, ਹਿੰਦੂ ਰੀਤੀ ਜਾ ਅਗਨੀ ਪੂਜਾ ਜਾਂ ਮਨਮਤ ਕਹਿਣ ਵਾਲਿਆ ਅਗੇ ਬੇਨਤੀ ਕਰਦਾ ਹਾਂ ਅਤੇ ਸਵਾਲ ਕਰਦਾ ਹਾਂ ਕਿ ਤੜਕੇ ਉਠ ਕੇ ਸਣਕੇਸ਼ੀ ਅਸ਼ਨਾਨ ਕਰਨਾ, ਬਾਣੀ ਪੜ੍ਹਨੀ, ਆਸਾ ਦੀ ਵਾਰ ਪੜ੍ਹਨੀ ਸੁਣਨੀ, ਗੁਰਮੁਖੀ ਚਿਟੇ ਬਸਤਰਾਂ ਦਾ ਪਹਰਾਵਾ, ੭ ਬਾਣੀਆਂ ਪੜਕੇ ਹਵਨ ਕਰਨਾ । ਦੋ ਸਾਧਾਰਣ ਪਾਠਾਂ ਦੇ ਭੋਗ ਪਾਉਣੇ ਇਹ ਸਭ ਹਿੰਦੂ ਰੀਤੀਆਂ ਹਨ । ਸੱਚੀ ਗਲ ਤਾਂ ਇਹ ਹੈ ਕਿ ਜੇਕਰ ਇਹੋ ਸਾਰੀਆਂ ਮਰਯਾਦਾ ਸਤਿਗੁਰੂ ਰਾਮ ਸਿੰਘ ਜੀ ਦੇ ਨਾਮਧਾਰੀ ਪੰਥ ਦੀ ਬਜਾਏ ਅੰਗ੍ਰੇਜ਼ਾਂ ਦੇ ਰਸਮੋ ਰਿਵਾਜ ਵਿਚੋਂ ਆਉਂਦੀਆਂ ਤਾਂ ਸਾਡੇ ਸਿਖ ਭਰਾ ਜਰੂਰ ਅਪਣਾਉਂਦੇ । ਹੁਣ ਅਰਦਾਸੇ ਵਿਚ ਪ੍ਰਿਥਮ ਭਗਉਤੀ ਤਾਂ ਸਿਮਰਦੇ ਹਨ ਮਗਰ ਚੰਡੀ ਦੀ ਵਾਰ ਸਾਰੇ ਪਾਠ ਨੂੰ ਨਹੀਂ ਮੰਨਦੇ ।

ਤਾਂ ਪੰਡਿਤ ਜੀ ਨੇ ਕਿਹਾ ਕਿ ਢਾਈ ਲਖ ਰੁਪਏ ਦਾ ਖਰਚਾ । ਸਵਾ ਲੱਖ ਦੀ ਸਮੱਗਰੀ ਅਤੇ ਸਵਾ ਲੱਖ ਰੁਪਏ ਦੱਛਣਾ ਹੋਣੀ ਚਾਹੀਦੀ ਹੈ । ਸ਼ਾਇਦ ਪੰਡਿਤ ਜੀ ਦਾ ਖਿਆਲ ਹੋਵੇ ਕਿ ਇਨਾ [illegible] ਖਰਚ ਦੱਸੀਏ ਕਿ ਗੱਲ ਟਾਲੇ ਪੈ ਜਾਵੇ । ਸੱਚੇ ਪਾਤ: ਜੀ ਨੇ ਕਿਹਾ ਕਿ ਸਮੱਗਰੀ ਲਿਖਾਉ । [illegible] ਲਿਖ ਕੇ ਬਟਾਲੇ ਸ਼ਹਿਰ ਤੋਂ ਗੱਡਿਆਂ ਤੇ ਆਈ । ਸੰਮਤ ੧੭੫੪ ਬਿ: ਵਿਚ ਨੈਣਾ ਦੇਵੀ [illegible] ਲੇ ਤੇ ਸਵਾ ਲੱਖ ਦੀ ਸਮੱਗਰੀ ਨਾਲ ਹਵਨ ਸ਼ੁਰੂ ਹੋ ਗਿਆ । ਸੱਚੇ ਪਾਤ: ਅਲਪ ਅਹਾਰ, [illegible] ਨ ਤੇ ਬਿਰਾਜਣਾ, ਪੰਜ ਪਹਿਰ ਚੌਂਕੜਾ ਮਾਰ ਕੇ ਹਵਨ ਕਰਦੇ, ਅਹੁਤੀ ਪਾਉਂਦੇ, ਪੂਰਾ [illegible] ਧਾਰਨ ਕੀਤਾ । ਭੂਮ ਸੇਜ ਕਰ ਭੋਜਨ ਬਰਜਿਓ । ਪਾਂਚ ਪਹਰ ਲੱਗ ਬੈਠਨ ਸਿਰਜਿਉ ।

ਸੂਰਜ ਪ੍ਰਕਾਸ਼ ਛੰਦ ੨੫, ਤੁਕ ੩

ਜਦੋਂ ਨੌਂ ਮਹੀਨੇ ਗੁਜ਼ਰ ਗਏ ਤਾਂ ਪੰਡਤ ਕੇਸੋ ਦਾਸ ਨੂੰ ਸੱਚੇ ਪਾਤ: ਨੇ ਪੁੱਛਿਆ ਕਿ ਸ਼ਕਤੀ ਨਾ ਪ੍ਰਗਟ ਹੋਣ ਦਾ ਕੀ ਕਾਰਨ ਹੈ ਤਾਂ ਪੰਡਿਤ ਜੀ ਪਿੱਛਾ ਛੁੜਾਉਣ ਵਾਸਤੇ ਕਿਹਾ ਕਿ ਸ਼ਕਤੀ ਕਿਸੇ ਆਪਣੇ ਸਭ ਤੋਂ ਪਿਆਰੇ ਪੁਰਸ਼ ਦੀ ਕੁਰਬਾਨੀ ਮੰਗਦੀ ਹੈ । ਸਚੇ ਪਾਤ: ਕਿਹਾ ਪੰਡਿਤ ਜੀ ਆਪੁ ਨਾਲ

ਹੋਰ ਮਹਾਂਪੁਰਸ਼ ਕਿਥੋਂ ਮਿਲਨਾ ਹੈ। ਸੋ ਪਹਿਲਾਂ ਆਪ ਦੀ ਕੁਰਬਾਨੀ ਦਿੰਦੇ ਹਾਂ। ਸ਼ਕਤੀ ਪ੍ਰਗਟ ਹੋਣ ਤੇ ਸ਼ਕਤੀ ਪਾਸੋਂ ਇਹੀ ਮੰਗ ਮੰਗਾਂਗੇ ਕਿ ਪੰਡਤ ਜੀ ਨੂੰ ਸੁਰਜੀਤ ਕਰੋ! ਤਾਂ ਪੰਡਤ ਜੀ ਕੋਈ ਨਿਕਲਣ ਦਾ ਰਸਤਾ ਸੋਚ ਕੇ ਚੀਤਾ ਛੱਡਣ ਦੇ ਬਹਾਨੇ ਉਥੋਂ ਨਿਕਲ ਗਏ।

ਸੱਚੇ ਪਾਤ: ਆਪ ਖੁਦ ਇਕੱਲੇ ਹੀ ਪਾਠ ਤੇ ਹਵਨ ਚਾਲੂ ਰਖਿਆ। ਪੰਥ ਪ੍ਰ: ਗਿ: ਗਿ: ਸਿੰਘ
ਇਸ ਬਿਧ ਭਾਖ ਬਾਕ ਤਿਸ ਠੋਰਾ। ਚਲਯੋ ਮਿਸਰ ਕੱਛ ਮਨ ਭਇਓ ਥੋਰਾ।
ਇਕ ਸ੍ਰੀ ਗੁਰ ਆਪੇ ਰਹੇ। ਅਪਰ ਨਾ ਖੱਗ ਮ੍ਰਿਗ ਕੋ ਤਿਹ ਲਹੇ। ੩੪॥
ਬੀਤਿਓ ਦਿਵਸ ਪ੍ਰਭੂ ਅਨਰਾਗੇ। ਪਰੀ ਜਾਮਨੀ ਏਕਲ ਜਾਗੇ॥
ਪੰਚ ਕੋਸ਼ ਲਗ ਜੀਵ ਨ ਕੋਊ॥ ਬਿਦਤਿ ਨ ਰਿਦੈ ਪ੍ਰਤੀਖਤ ਸੋਊ॥੩੫॥

ਸੱਚੇ ਪਾਤਸ਼ਾਹ ਇਕੱਲੇ ਹੀ ਸ਼ਕਤੀ ਅਸਤੋਤ੍ਰ ਪੜ੍ਹਦੇ ਰਹੇ। ਤਾਂ ਅਸ਼ਟਮੀ ਦੇ ਦਿਨ ਸ਼ਬਦ ਦੀ ਗਰਜ ਦੇ ਨਾਲ ਪ੍ਰਕਾਸ਼ ਹੋਇਆ ਤਾਂ ਅਸ਼ਟ ਭੁਜਾ ਸਰੂਪ ਵਿਚ ਸ਼ਕਤੀ ਪ੍ਰਗਟ ਹੋਈ। ਉਨ੍ਹਾਂ ਕਿਹਾ ਕਿ ਹੇ ਸ਼ਕਤੀ ਮਾਤਾ, ਆਪਣੇ ਹੱਥ ਦੀ ਕ੍ਰਿਪਾਨ ਦੇਵੋ ਜਿਸ ਨਾਲ ਖਾਲਸਾ ਪੰਥ ਪ੍ਰਗਟ ਕਰਾਂ। ਵਰ ਦਿਉ ਮੇਰੀ ਹਰ ਮੈਦਾਨ ਫਤਿਹ ਹੋਵੇ। ਦੁਸ਼ਟਾਂ ਜ਼ਾਲਮਾਂ ਨੂੰ ਖਤਮ ਕਰਾਂ। ਤਦ ਸ਼ਕਤੀ ਵਲੋਂ ਕ੍ਰਿਪਾਨ ਭੇਟਾ ਹੋਈ ਜਿਸ ਨਾਲ ਸੱਚੇ ਪਾਤ: ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਸੀ।

ਗਿ: ਕਰਤਾਰ ਸਿੰਘ ਜੀ ਆਪਣੇ ਵਿਚਾਰ ਲਿਖਦੇ ਹਨ ਇਸ ਤਰਾਂ:—
ਯਾਰਾਂ ਮਾਹ ਗੁਜਰੇ ਤੱਪ ਕਰਦਿਆਂ ਨੂੰ। ਚਿਹਰੇ ਪ੍ਰਗਟ ਅਸਚਰਜ ਜਮਾਲ ਹੋਇਆ॥
ਬ੍ਰਹਮਚਰਜ ਥੀਂ ਵਧਿਆ ਤੇਜ ਭਾਰਾ। ਚਿਹਰਾ ਸੇਬ ਵਾਂਗੂੰ ਭਖੇ ਲਾਲ ਹੋਇਆ॥
ਅੱਖਾਂ ਸਾਹਮਣੇ ਕੋਈ ਨਾ ਕਰ ਸਕੇ। ਮੱਥੇ ਨੂਰ ਭਰਪੂਰ ਕਮਾਲ ਹੋਇਆ॥
ਤੇਰੇ ਖੇਲ ਅਸਚਰਜ ਕਰਤਾਰ ਸਿੰਘਾ। ਕਿਸ ਗੱਲ ਦਾ ਇਤਨਾ ਖਿਆਲ ਹੋਇਆ॥

**ਵਿਚਾਰ**—ਇਸ ਹੋਮਯਗ ਸ਼ਕਤੀ ਪ੍ਰਗਟ ਕਰਨ ਦੀ ਵਾਰਤਾ ਦਸਾਂ ਇਤਹਾਸਕ ਗਰੰਥਾਂ ਵਿਚੋਂ ਮਿਲਦੀ ਹੈ (੧) ਮਹਮਾ ਪ੍ਰਕਾਸ਼ (੨) ਗੁਰ ਬਲਾਸ ਭਾ: ਸੁਖਾ ਸਿੰਘ (੩) ਗੁਰ ਪ੍ਰਤਾਪ ਸੂਰਜ (੪) ਗੁਰ ਬਲਾਸ ਭਾ: ਸਮੇਰ ਸਿੰਘ (੫) ਪੰਥ ਪ੍ਰਕਾਸ਼ ਗਿ: ਗਿਆਨ ਸਿੰਘ ਜੀ (੬) ਗੁਰਮਤ ਨਿਰਨੈਸਾਗਰ (੭) ਗੁਰਮਤ ਸਿਖਿਆ ਪ੍ਰਭਾਕਰ (੯) ਤਵਾਰੀਖ ਗੁਰੂ ਖਾਲਸਾ ਗਿ: ਗਿਆਨ ਸਿੰਘ। ਨਾ ਮੰਨਣ ਵਾਲੇ ਵੀਰਾਂ ਦਾ ਵਿਚਾਰ ਹੈ ਕਿ ਪੰਡਤ ਕੇਸ਼ੋ ਦਾਸ ਨੂੰ ਝੂਠੇ ਕਰਨ ਵਾਸਤੇ ਇਹ ਸਭ ਕੁਝ ਕੀਤਾ ਸੀ। (੧) ਇਕ ਤਾਂ ਜੇ ਝੂਠੇ ਕਰਨਾ ਹੁੰਦਾ ਤਾਂ ਢਾਈ ਤਿੰਨ ਲਖ ਦਾ ਖਰਚਾ ਕਰਕੇ ਹੀ ਝੂਠਾ ਕਰਨਾ ਸੀ। ਹੋਰ ਵੀ ਕਈ ਤਰੀਕਿਆਂ ਨਾਲ ਹੋ ਸਕਦਾ ਸੀ (੨) ਪੰਡਤ ਜੀ ਤਾਂ ੯ ਮਹੀਨੇ ਬਾਦ ਨੱਠ ਗਏ ਸੀ। ਝੂਠੇ ਹੋ ਗਏ ਸੀ ਫਿਰ ਆਪ ਨੇ ਇੱਕਲੇ ਰਹਿ ਕੇ ਹਵਨ ਕਿਉਂ ਚਾਲੂ ਰਖਿਆ। ਪੰਡਤ ਝੂਠੇ ਹੋਣ ਪੁਰ ਉਸੇ ਵਕਤ ਛੱਡਕੇ ਆ ਜਾਂਦੇ। (੩) ਇਨਾਂ ਵੱਢਾ ਖਰਚਾ ਅਤੇ ਆਪਣੇ ਜੀਵਨ ਦਾ ਕੀਮਤੀ ਵਕਤ ਇਕ ਸਾਲ ਸਿਰਫ ਝੂਠਾ ਕਰਨ ਨੂੰ ਗਵਾਇਆ। (੪) ਸਚੇ ਪਾਤਸ਼ਾਹ ਆਪਣੇ ਪਿਛਲੇ ਯੁਗ ਦੀ ਕਥਾ ਆਪਣੀ ਪਵਿੱਤਰ ਬਾਣੀ ਬਚਿਤ੍ਰ ਨਾਟਕ ਵਿਚ ਕਿਵੇਂ ਵਰਨਣ ਕਰਦੇ ਹਨ। ਹੇਮ ਕੁੰਡ ਪਰਬਤ ਪੁਰ ਦੁਸ਼ਟ ਦਮਨ ਜੀ—ਹੇਮਕੁੰਡ ਪ੍ਰਬਤ ਹੈ ਜਹਾਂ। ਸਪਤ ਸ੍ਰਿੰਗ ਸੋਭਤ ਹੈ ਤਹਾਂ! ਤਹ ਹਮ ਅਧਿਕ ਤਪਸਿਆ ਸਾਧੀ। ਮਹਾਂ ਕਾਲ ਕਾਲਕਾ ਆਰਾਧੀ। ਇਹ ਬਿਧ ਕਰਤ ਤਪਸਿਆ ਭਇਓ। ਦਵੈ ਤੇ ਏਕੁ ਰੂਪ ਹੋਇ ਗਇਓ। ਸਰਬ ਕਾਲ ਹੈ ਪਿਤਾ ਅਪਾਰਾ। ਦੇਬਿ ਕਾਲਕਾ ਮਾਤ ਹਮਾਰਾ। ਪਾਤ ੧੦। (੫) ਭਾ: ਬੋਹਲੋ ਦੀ ਅੰਸ ਵਿਚੋਂ ਭਾ: ਗੁਰਦਾਸ ਭਲਾ ਹਜ਼ੂਰੀ

[illegible] ੧੦ ਦੇ ਵਕਤ ਲਿਖਦੇ ਹਨ-ਹਰਿ ਸਚੇ ਤਖਤ ਰਚਾਇਆ ਸਤਿ ਸੰਗਤ ਬੇਲਾ। ਨਾਨਕ [illegible] ਨਿਰੰਕਾਰ ਵਿਚ ਸਿੱਧਾਂ ਖੇਲਾ। ਗੁਰ ਸਿਮਰਿ ਮਨਾਈ ਕਾਲਕਾ ਖੰਡੇ ਕੀ ਬੇਲਾ। ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ। ਪੀਵਹੁ ਪਾਹੁਲ ਖੰਡੇ ਧਾਰ ਹੋਵੇ ਜਨਮਸੁਹੇਲਾ। ਪੀਵਹੁ ਪਾਹੁਲ ਖੰਡੇ ਧਾਰ ਦਾ ਅਰਥ (ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗ ਜਾਨਾ)। (੬) ਨਿਜ ਪੰਤਹ ਬੁਲਾਈ ਸਤਿਗੁਰ ਕੀਨੋਂ ਉਜਿਆਰਾ ਝੂਠ ਕਪਟ ਛੱਪ ਗਏ (ਵਾਰ ਪਾਉ ੨) ਸਭ ਸਚ ਵਰਤਾਰਾ ਫਿਰ ਜਗੁ ਹੋਮ ਠਹਿਰਾ ਇਕੋ ਨਿਜ ਧਰਮ ਸਵਾਰਾ। (ਵਾਰ ਪ੨ ਪਉ: ੧੮) ਅਜਕਲ ਦੇ ਮਨ ਮਤੀ ਲਿਖਾਰੀ ਵਿਦਵਾਨ ਤਾਂ (ਗੁਰਦਾਸ ਮਨਾਈ ਕਾਲਕਾ) ਜਾਂ (ਗੁਰ ਸਿਮਰ ਮਨਾਇਆ ਕਾਲ ਕੋ) ਲਿਖਣ ਲਗ ਪਏ ਗੁਰਬਾਣੀ ਨੂੰ ਵੀ ਸਾਇਦ ਭੰਨ-ਤੋੜ ਕਰਨ ਲਗ ਜਾਣ। ਸਿਰਫ ਆਪਣੀ ਮੰਨਣ ਵਾਲੀ ਮਨਮੱਤ ਨੂੰ ਸਿੱਧ ਕਰਨਾ ਕਿਨੇ ਤਰਲੇ ਕਰਦੇ ਹਨ।

ਕੀ ਇਹ ਅਨੰਦਾਂ ਦੀ ਗੁਰ ਮਰਯਾਦਾ ਸਤਿ: ਰਾਮ ਸਿੰਘ ਜੀ ਤੋਂ ਪਹਲਾਂ ਵੀ ਸੀ ?

ਇਹ ਚਾਰੇ ਲਾਵਾਂ ਸੂਹੀ ਰਾਗ ਵਿਚ ਪਾਤ: ਚੌਥੀ ਉਚਾਰਨ ਕੀਤੀਆਂ ਜਿਨ੍ਹਾਂ ਦਾ ਭਾਵ ਅਰਥ ਜਿਵੇਂ ਜਗਿਆਸੂ ਭਗਤੀ ਮਾਰਗ ਵਿਚ ਤੁਰਦਾ ਤੇ ਚੋਹਾਂ ਅਵਸਥਾਵਾਂ ਵਿਚੋਂ ਦੀ ਲੰਘਦਾ ਹੈ। ਇਸ ਵਿੱਚ ਵਿਆਹ ਕਰਨ ਦਾ ਜਾਂ ਗ੍ਰਿਸਤ ਕਰਨ ਦਾ ਕਿਤੇ ਵੀ ਨਹੀਂ ਦਸਿਆ। ਭਗਤੀ ਮਾਰਗ ਵਿਚ ਪ੍ਰਵਿਰਤ ਹੋਣ ਤੋਂ ਲੈ ਕੇ ਸਤਿਗੁਰ ਵਿਚ ਇਕ-ਮਿਕ ਅਭੇਦ ਹੋ ਜਾਣ ਤਕ ਦਸਿਆ ਹੈ। (ਨਾਨਕ ਪ੍ਰਕਾਸ਼ ਅਧਿਆਇ ੨੨) ਗੁਰੂ ਨਾਨਕ ਜੀ ਤੋਂ ਲੈਕੇ ਇਤਹਾਸ ਦੀ ਖੋਜ ਤੋਂ ਪਤਾ ਲਗਦਾ ਹੈ ਕਿ ਦਸਮ ਪਾਤਸ਼ਾਹ ਤੱਕ ਅਤੇ ਇਸ ਤੋਂ ਪਿਛੋਂ ਸਿਖਾਂ ਦੇ ਵਿਆਹ ਬਲਿਕਿ ਗੁਰੂ ਰਾਮ ਸਿੰਘ ਦਾ ਆਪਣਾ ਵਿਆਹ ੭ ਸਾਲ ਦੀ ਉਮਰ ਵਿਚ ਪੰਡਤਾਂ ਦੇ ਹੱਥੀਂ ਬੇਦ ਰੀਤੀ ਹਿੰਦੂ ਰੀਤੀ ਨਾਲ ਹੀ ਹੋਇਆ ਸੀ

(੧) ਗੁਰੂ ਨਾਨਕ ਜੀ ਦਾ ਵਿਆਹ ਗੁਰ ਪ੍ਰਤਾਪ ਸੂਰਜ ਭਾ: ਸੰਤੋਖ ਸਿੰਘ ਜੀ—
ਬੇਦੀ ਬ੍ਰਿੰਦ ਔ ਬੇਦਾ ਸਿਰੋਮਣ। ਬੇਦੀ ਰਚੀ ਜਿਹ ਗੇ ਤਿਸੁ ਥਾਈਂ॥
ਪੂਜ ਜਹਾ ਦਿਜਰਾਜ ਬਿਰਾਜਤ ਹੇਠ ਸਮਾਜ ਉਠੇ ਹਰਖਾਈ।
ਦੁਇ ਮੁਖ ਆਸਿਖ ਕੋ ਸੁਖ ਪਾਏ। ਗਏ ਸਭ ਬੈਸ ਤਰਾਂ ਚਹੁਘਾਈ॥
ਬੇਦ ਕੇ ਮੰਤ੍ਰ ਉਚਾਰ ਤਬੇ ਸਭ ਰੀਤ ਕਰੀ ਜਿਵ ਬੇਦ ਮੇਂ ਗਾਈ।

(੨) ਗੁਰੂ ਹਰ ਗੋਬਿੰਦ ਜੀ ਦਾ ਵਿਆਹ (ਗੁਰ ਪ੍ਰਤਾਪ ਸੂਰਜ ਰਾਸ ੪ ਅੰਸੂ ੧੨)
ਆਏ ਨਰਾਇਣ ਦਾਸ ਅਗਾਰੇ। ਲੇਤਿ ਪਰਵਿਸਯੋ ਅੰਤਰਿ ਦੁਆਰੇ॥
ਜਿਹ ਬੇਦੀ ਸੁੰਦਰ ਰਚ ਰਾਚੀ। ਗਣ ਬੰਦਪ ਬਿਤ ਦੇਖਨ ਕਾਂਖੀ॥
ਸਾਦਰ ਸਗਰੇ ਕੀਨ ਬਿਠਾਵਨ। ਚਹੁ ਦਿਸ ਬੇਦੀ ਕੇ ਬਲ ਪਾਵਨ॥

(੩) ਬਾਬਾ ਗੁਰਦਿਤਾ ਜੀ ਦਾ ਵਿਆਹ—(ਸੂ: ਪ੍ਰਕਾਸ਼ ਧਿਆਏ ੬੦) ਬੇਦੀ ਬਿਖੈ ਤਹਿ [illegible].........ਫੇਰੇ ਹੁਤਾਸਨ ਕੇ ਬਹੁ ਫੇਰੇ॥ ਉਠ ਕਰ ਫ਼ਿਰਤ ਗੁਰੂ ਸੁਤ ਟੇਰੇ। ਅਪਰ [illegible] ਕਰੀ॥ ਜਿਮ ਜਿਮ ਬਿਪਰਨ ਨੇ ਤਬ ਰਰੀ॥

(੪) ਗੁਰੂ ਤੇਗ ਬਹਾਦਰ ਜੀ ਦਾ ਵਿਆਹ — (ਸੂਰਜ ਪ੍ਰਕਾਸ਼ ਰਾਸ ੮)
ਨਰ ਪੱਠ ਕਰ ਤੱਬ ਗੁਰੂ ਬੁਲਾਏ। ਲਖਾ ਸਮਾਂ ਤੁਰਤ ਚਲ ਆਏ॥
ਗੁਰੂ ਤੇਗ ਬਹਾਦਰ ਬੈਸੇ। ਜਿਹ ਬੇਦੀ ਸੁੰਦਰ ਜੋ ਹੈਸੇ॥
ਕਰ ਪੂਜਾ ਅਗਨ ਪ੍ਰਕਾਸ਼ੀ। ਬਿਚ ਹਵੀ ਪਾਏ ਬਹੁ ਭਾਸੀ॥

ਦਿਜ ਬਚ ਤੇ ਫਿਰ ਕਰ ਫੇਰੇ । ਸਭ ਲਾਗ ਦੀਉ ਤਿਹ ਬੇਰੇ ।।

(੫) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਆਹ—(ਗੁ: ਪ੍ਰ: ਸੂ ਰੁਤ ੧ ਅਸੂ ੧੩)

ਜਿਹ ਬੇਦੀ ਸੁੰਦਰ ਰਚ ਰਾਚੀ । ਗਨ ਨਰ ਨਾਰ ਬਿਲੋਕਨ ਕਾਂਖੀ ।।

ਸਾਦਰ ਸਗਰੇ ਕਰੇ ਬਿਠਾਵਨ । ਬਿਪ੍ਰ ਉਚਾਰਤ ਮੰਤ੍ਰ ਪਾਵਨ ॥

ਮੁਨ ਬੇਦੀ ਮਹਿ ਰਾਖ ਹੁਤਾਸਨਿ । ਡਾਰਤ ਸਰਪੀ ਕੀਨ ਪ੍ਰਕਾਸ਼ਨ ॥

ਤਬ ਦੁਲਹਨ ਦੇ ਨਿਕਟ ਬੁਲਾਈ । ਜਥਾ ਜੋਗ ਸਭ ਬਿਧਿ ਕਰਵਾਈ ॥

ਬਰ ਬਰ ਸੰਗ ਫੇਰ ਕਿਨ ਫੇਰੇ । ਪਾਠ ਬੇਦ ਕੀਨੇ ਤਿਸ ਬੇਰੇ । (ਰੁਤ ੧ ਅਸੂ ੧੩)

(੬) ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਗੋਬਿੰਦ ਜੀ ਦੀ ਸਪੁੱਤਰੀ ਬੀਬੀ ਵੀਰੋ ਦਾ ਵਿਆਹ—

ਕਰ ਕੁਲ ਰੀਤ ਵੇਦ ਕਾ ਅੰਦਰ । ਖੈਠਾਇਓ ਦੂਲਹ ਤੈਂਹ ਸੁੰਦਰ ।।

ਇਮ ਕਹਿ ਕਰਨ ਲਗੇ ਜੋ ਕਾਜ । ਫੇਰੇ ਫਿਰਨ ਕਰੇ ਸਮਾਜ ।

ਦਿਜ ਆਗਿਆ ਤੇ ਕੰਨਿਆ ਆਨੀ । ਵੇਦੀ ਵਿਖੇ ਬਿਠਾਵਨ ਠਾਨੀ ।।

ਵੈਦਕ ਲੋਕਕ ਕੀਨਸ ਰੀਤੀ । ਲਾਵਾਂ ਦਈ ਤੁਰਤ ਸਭ ਚੀਨੀ ।

(੧) ਉਸ ਵਕਤ ਦੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਲਿਖੀ ਪੁਸਤਕ ਭਗਤ ਰਤਨਾਵਲੀ ਦਾ ਹਵਾਲਾ । ਏਕ ਸਮੇਂ ਸੁਬਤ ਸਿਖਾਂ ਸਾਹਬ ਗੁਰੂ ਗੋਬਿੰਦ ਸਿੰਘ ਜੀ ਅਗੇ ਦਸ ਪ੍ਰਸ਼ਨ ਰਖੇ ਸਨ ਜਿਨ੍ਹਾਂ ਵਿਚੋਂ ਪਹਿਲਾ ਪ੍ਰਸ਼ਨ ਵਿਆਹਾਂ ਬਾਰੇ ਸੀ ਕਿ ਅਸੀਂ ਵਿਆਹ ਵੇਦ ਮੰਤ੍ਰਾਂ ਨਾਲ ਬ੍ਰਾਹਮਣਾਂ ਪਾਸੋਂ ਕਰਵਾਉਣੇ ਹਨ ਜਾਂ ਕਿਸੇ ਹੋਰ ਢੰਗ ਨਾਲ । ਇਸਦਾ ਸਾਫ ਉੱਤਰ ਦਸਮ ਪਾਤਸ਼ਾਹ ਜੀ ਦਿਤਾ ਸੀ ਕਿ ਜਿਸ ਤਰ੍ਹਾਂ ਪਹਿਲੀ ਰੀਤੀ ਚਲਦੀ ਹੈ ਬ੍ਰਾਹਮਣਾਂ ਹੱਥੀਂ ਵੇਦ ਮੰਤ੍ਰਾਂ ਨਾਲ ਸ਼ੰਕਾਂ ਨਹੀਂ ਕਰਨੀ । (ਸ੍ਰੀ ਭਗਤ ਰਤਨਾਵਲੀ ਕ੍ਰਿਤ ਭਾ: ਮਨੀ ਸਿੰਘ ਜੀ)

(੨) ਮਹਾਰਾਜੇ ਰਣਜੀਤ ਸਿੰਘ ਜੀ ਦੇ ਵਕਤ ਸਿਖੀ ਪ੍ਰਚਾਰ ਬਹੁਤ ਹੋਇਆ । ਗੁਰਦੁਆ-ਰਿਆਂ ਪਰ ਲਖਾਂ ਰੁਪਇਐ ਖਰਚ ਹੋਏ ਜਾਇਦਾਦਾਂ ਲਗਵਾਈਆਂ ਮਗਰ ਵਿਆਹ ਦੀ ਮਿਸਾਲ ਇਕ ਵੀ ਨਹੀਂ ਜੋ ਬ੍ਰਾਹਮਣਾਂ ਹਥੀਂ ਨਾ ਹੋਇਆ, ਹੋਵੇ ਸਗੋਂ ਉਨ੍ਹਾਂ ਪੰਡਤਾਂ ਦੇ ਨਾਮ ਹਨ ਜਿਨਾਂ ਨੂੰ ਇਨਾਮ ਜਾਇਦਾਦਾਂ ਦਿਤੀਆਂ ਗਈਆਂ । ਜਿਵੇਂ ਕਿ ਕੰਵਰ ਨੌਨਿਹਾਲ ਸਿੰਘ ਦਾ ਵਿਆਹ ਇਤਹਾਸ ਵਿਚ ਹੈ।

## ਗੁਰ ਮਰਯਾਦਾ ਅਨੰਦ ਕਾਰਜ ਪਰ ਗੁਰ ਸਿਖੀ ਦੀ ਸਿੱਖਿਆ

ਸਿਖੀ ਸਿਖਿਆ ਗੁਰ ਵਿਚਾਰ । ਨਦਰੀ ਕਰਮ ਲੰਘਾਏ ਪਾਰੁ ॥

ਸਾਡੇ ਤੇ ਸਾਡੇ ਬੱਚਿਆਂ ਦੇ ਬੜੇ ਉਚਭਾਗ ਹਨ ਜੋ ਮੌਕੇ ਦੇ ਮਾਲਕ ਦੀ ਸੋਧੀ ਹੋਈ ਮਰ-ਯਾਦਾ ਅਨੁਸਾਰ ਅਨੰਦ ਕਾਰਜ ਕਰਕੇ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ ਅਤੇ ਇਸ ਭਾਗਾਂ ਵਾਲੇ ਜੋੜੇ ਨੇ ਸਤਿਗੁਰਾਂ ਦੀ ਅਸੀਸ ਪ੍ਰਾਪਤ ਕੀਤੀ ਹੈ। ਸਾਡੇ ਸਤਿਗੁਰ ਸਾਡਾ ਲੋਕ ਅਤੇ ਪ੍ਰਲੋਕ ਵੀ ਸਵਾਰਦੇ ਹਨ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਡੇ ਗ੍ਰਿਸਤ ਜੀਵਨ ਨੂੰ ਸੌਖਾ ਕਰਨ ਵਾਸਤੇ ਫਜ਼ੂਲਖਰਚਿਆਂ ਅਤੇ ਪਖੰਡੀ ਧਾਰਮਕ ਆਗੂਆ ਦੀ ਗੁਲਾਮੀ ਵਿਚੋਂ ਕੱਢਣ ਵਾਸਤੇ ਇਹ ਮਰਯਾਦਾ ਬਣਾਈ ਹੈ ।

ਬੀਤ ਚੁਕੇ ਇਤਹਾਸ ਨੂੰ ਨਿਰਪਖ ਹੋ ਕੇ ਖੋਜੀਏ ਤਾਂ ਇਹ ਗੁਰ ਮਰਯਾਦਾ ਅਨੰਦ ਕਾਰਜ ਦੀ

ਕਾਢ ਸਤਿ: ਰਾਮ ਸਿੰਘ ਜੀ ਦੀ ਬਖਸ਼ਸ਼ ਹੈ । ਇਸ ਤੋਂ ਪਹਿਲਾਂ ਦੇਸ ਭਗਤੀ ਅਤੇ ਪ੍ਰਭੂ ਭਗਤੀ ਤਾਂ ਚੋਟੀ ਤੇ ਗਈ ਮਗਰ ਸਮਾਜ ਸੁਧਾਰ ਜੋ ਇਨਸਾਨ ਦੇ ਜੀਵਨ

ਮੇਰੇ ਵੀਰੋ, ਬਜ਼ੁਰਗੋ ਤੇ ਭੈਣੋ, ਦੋਹਾਂ ਪਾਸਿਆਂ ਦੇ ਸਨਬੰਧੀਆਂ ਨੂੰ ਵਧਾਈ ਪੇਸ਼ ਕਰਦਾ ਹਾਂ ਅਤੇ ਕੁਝ ਨੇਕ ਸਿਖਿਆ ਇਸ ਜੋੜੇ ਨੂੰ ਅਰਜ ਕਰਨੀ ਚਾਹੁੰਦਾ ਹਾਂ। ਅੱਜ ਤੋਂ ਇਸ ਜੋੜੀ ਦਾ ਇਕ ਨਵਾਂ ਜੀਵਨ ਸ਼ੁਰੂ ਹੋਇਆ ਹੈ । ਦੋਵੇਂ ਜੀਵ ਵੱਖਰੇ-ਵੱਖਰੇ ਵਾਤਾਵਰਨ ਅਤੇ ਵੱਖਰੀ-ਵੱਖਰੀ ਸੰਗਤ ਵਿਚ ਪਲੇ ਹਨ । ਸੁਭਾ ਵੀ ਵੱਖਰੇ-ਵੱਖਰੇ ਬਣ ਚੁਕੇ ਹਨ । ਇਕ ਦੂਸਰੇ ਨੂੰ ਸਮਝਣ ਦੀ ਕੋਸ਼ਿਸ਼ ਕਰਨੀ ਹੈ । ਆਪ ਜੀਵਨ ਨੂੰ ਖੁਸ਼ ਤੇ ਸੁਹਾਵਨਾ ਬਣਾਉਣਾ ਹੈ । ਇਕ-ਦੂਸਰੇ ਦੀ ਗਲਤੀ ਨੂੰ ਸੱਤ, ਸੰਤੋਖ, ਪ੍ਰੇਮ, ਪਿਆਰ, ਖਿਮਾ ਅਤੇ ਧੀਰਜ ਨਾਲ ਸਮੇਟ ਕੇ ਘਰ ਨੂੰ ਬੈਕੁੰਠ ਬਣਾ ਦੇਣਾ ਤੁਹਾਡੇ ਵੱਸ ਹੈ । ਨਿਵਨ ਸੁਅਖਰ ਖਵਣ ਗੁਣ ਜਿਹਵਾ ਮਣੀਆਂ ਮੰਤ । ਏਹ ਤ੍ਰੈ ਭੈਣੇ ਵੇਧ ਕਰ ਤਾਂ ਵਸ ਆਵੀ ਕੰਤੁ । ਸੋਹਣੇ ਅੱਖਰਾਂ (ਸ਼ਬਦਾਂ) ਵਿਚ ਨਿਵਣਾ, ਖਵਣ—ਦੂਜੇ ਦੇ ਕਸੂਰ ਨੂੰ ਦਿਲੋਂ ਭੁਲਾ ਦੇਣਾ । ਇਹ (੩) ਤਿੰਨਾਂ ਕਿਸਮਾਂ ਦਾ ਵੇਸ ਕਰਕੇ ਆਪਣੇ ਮਾਲਕ ਪਤੀ ਨੂੰ ਵੱਸ ਕਰ ਸਕਦੇ ਹੋ । ਜਿਵੇਂ ਸੱਪ ਇਕ ਐਡੀ ਜ਼ਹਿਰ ਵਾਲਾ ਜਾਨਵਰ ਹੈ, ਉਹ ਵੀ ਮੰਤ੍ਰ ਨਾਲ ਵੱਸ ਹੋ ਕੇ ਜ਼ਹਿਰ ਛੱਡ ਜਾਂਦਾ ਹੈ । ਜੇ ਇਹ ਨਾ ਕਰੋਗੇ ਫਿਰ—ਜਿਥੇ ਪਤੀ-ਪਤਨੀ ਦਾ ਜੋੜ ਨਹੀਂ ਉਥੇ ਹੋਰ ਨਰਕ ਦੀ ਲੋੜ ਨਹੀਂ ।

### ਸੱਤ ਮਾਰਗ ਦੀ ਸੰਗਤ

ਹਰ ਪ੍ਰਾਣੀ ਨੂੰ ਆਪਣੇ ਜੀਵਨ ਵਿਚ ਸਿਖਿਆ ਅਤੇ ਸੱਚੀ ਸੰਗਤ ਪੰਜਾਂ ਤਰੀਕਿਆਂ ਨਾਲ ਮਿਲਦੀ ਹੈ—

(੧) ਮਾਤਾ ਦੀ—ਜਿਸਦਾ ਅਸਰ ਇਸ ਜੀਵ ਤੇ ਜਨਮ ਤੋਂ ਪਹਿਲਾਂ ਵੀ ਪੈਂਦਾ ਹੈ । ਮਾਂ ਦੇ ਵਿਚਾਰ ਉਸ ਸਮੇਂ ਸ਼ੁਭ ਹੋਣੇ ਚਾਹੀਦੇ ਹਨ । ਜਨਮ ਤੋਂ ਬਾਦ—ਮਾਂ ਦਾ, ਬਾਪ ਦਾ ਅਤੇ ਬਾਕੀ ਪ੍ਰਵਾਰ ਦਾ ਅਸਰ ਪੈਂਦਾ ਹੈ । ਪੰਜ-ਛੇ ਸਾਲ ਤਕ ਭਾਵੇਂ ਬੱਚਾ ਬੋਲ ਕੇ ਦੱਸ ਨਹੀਂ ਸਕਦਾ ਮਗਰ ਸਮਝਦਾ ਅਤੇ ਗ੍ਰਹਿਣ ਪੂਰੀ ਤਰ੍ਹਾਂ ਕਰਦਾ ਹੈ । ਜਿਵੇਂ ਕੱਚੇ ਘੜੇ ਪੁਰ ਪਈਆਂ ਲਕੀਰਾਂ ਸਾਰੀ ਉਮਰ ਰਹਿੰਦੀਆਂ ਹਨ । (੨) ਇਸ ਤੋਂ ਬਾਦ ਗ੍ਰਿਸਤ ਮਾਰਗ ਵਿਚ ਪੈਣ ਤਕ ਇਸ ਦੇ ਸਕੂਲ ਅਤੇ ਖੇਲਣ ਵਾਲੇ ਸਾਥੀਆਂ ਦੀ ਸੰਗਤ ਮਿਲਦੀ ਹੈ । (੩) ਤੀਸਰੀ ਸੰਗਤ ਗੁਰਦੁਆਰੇ ਅਤੇ ਤੀਰਥਾਂ ਤੋਂ, ਪ੍ਰਚਾਰਕਾਂ ਅਤੇ ਵਿਦਵਾਨਾਂ ਤੋਂ ਮਿਲਦੀ ਹੈ ਜੋ ਹਫਤੇ ਵਿਚ ਦੋ ਜਾਂ ਤਿੰਨ ਦਫਾ ਪ੍ਰਾਪਤ ਹੋ ਸਕਦੀ ਹੈ । (੪) ਚੌਥੀ ਕਿਸਮ ਦੀ ਸਤਿਸੰਗਤ ਗੁਰੂਆਂ, ਸੰਤਾਂ ਅਤੇ ਭਗਤਾਂ ਦੀ ਬਾਣੀ ਅਤੇ ਧਾਰਮਕ ਪੁਸਤਕਾਂ, ਮਹਾਂਪੁਰਸ਼ਾਂ ਦੇ ਜੀਵਨ ਕਥਾ ਤੋਂ ਮਿਲ ਸਕਦੀ ਹੈ ਜੋ ਘਰ ਬੈਠੇ ਵੀ ਪੜ੍ਹ ਸੁਣ ਸਕਦੇ ਹਾਂ । ਜਿਸ ਵਿਚ ਟੇਪ ਰਿਕਾਰਡ, ਭਾਸ਼ਨ ਜਾਂ ਕੀਰਤਨ ਪਾਠ ਵੀ ਹੈ । (੫) ਪੰਜਵੀਂ ਕਿਸਮ ਦੀ ਸਤਿ ਸੰਗਤ, ਮਹਾਂ ਪੁਰਸ਼ਾਂ, ਗੁਰੂਆਂ, ਭਗਤਾਂ ਅਤੇ ਸੰਤਾਂ ਦੀ ਦਰਸ਼ਨ ਦੇਹ ਕਰਕੇ ਹੋ ਸਕਦੀ ਹੈ। ਜੋ ਬਹੁਤ ਉੱਚੇ ਭਾਗਾਂ ਨਾਲ ਅਤੇ ਜੀਵਨ ਵਿਚ ਕਦੇ ਕਦੇ ਮਿਲਦੀ ਹੈ । ਮਗਰ ਉਨ੍ਹਾਂ ਦੀ ਅਸੀਸ, ਬਖਸ਼ਸ਼ ਅਤੇ ਪ੍ਰਕਾਸ਼ ਰੂਹੀ ਦ੍ਰਿਸ਼ਟੀ ਪ੍ਰਾਣੀ ਦੇ ਸੁਭਾ ਨੂੰ ਬਦਲ ਦਿੰਦੀ ਹੈ । ਇਹ ਬਖਸ਼ਸ਼ ਇਸ ਦੇ ਪੁਰਬਲੇ ਕਰਮਾਂ ਨੂੰ ਕੱਟਕੇ ਅਗੇ ਸਿੱਧੇ ਮਾਰਗ ਤੇ ਚੱਲਣ ਦਾ ਬਲ ਪੈਦਾ ਕਰ ਦਿੰਦੀ ਹੈ । ਮਗਰ ਇਸ ਮੌਕੇ ਤੇ ਮਹਾਂ ਪੁਰਖਾਂ ਨਾਲ ਬਚਨ ਕਰਨ ਅਤੇ ਮੰਨਣ ਦੀ ਸਮਝ ਹੋਣੀ ਚਾਹੀਦੀ ਹੈ ਜੋ ਪਹਿਲੀਆਂ ਚਾਰ ਕਿਸਮ ਦੀਆਂ ਸੰਗਤਾਂ ਤੋਂ ਹਾਸਲ ਹੁੰਦੀ ਹੈ । ਮਹਾਂਪੁਰਸ਼ਾਂ ਦੇ ਬਚਨ ਤੇ ਬਹਿਸ ਜਾਂ ਜ਼ਿਦ ਕਰਨ ਨਾਲ ਅਸੀਸ ਨਹੀਂ ਮਿਲ ਸਕਦੀ । ਓਹਨਾਂ ਦੇ ਹੁਕਮ—ਬਚਨ ਨੂੰ ਸਤਿ ਕਰ ਕੇ

ਮੰਨ ਕੇ ਅਮਲ ਕਰਨਾ ਸ਼ੁਰੂ ਕਰ ਦੇਵੇ । ਜਿਵੇਂ ਡਾਕਟਰ ਦੀ ਦਵਾਈ ਉਸ ਦੇ ਦਸੇ ਮੁਤਾਬਕ ਪ੍ਰਹੇਜ਼ ਰਖ ਕੇ ਖਾਣੀ ਚਾਹੀਦੀ ਹੈ । ਤਾਂ ਹੀ ਰੋਗ ਕਟੇਗੀ । ਜੋ ਇਹ ਸਰੀਰਕ ਰੋਗ ਹੈ—ਮਹਾਂਪੁਰਸ਼ ਮਾਨਸਕ (ਮਨ ਦੇ) ਰੋਗਾਂ ਦਾ ਇਲਾਜ ਦਸਦੇ ਹਨ ।

ਮੇਰੇ ਗੁਰ ਸਿਖ ਵੀਰੋ, ਭੈਣੋ ਤੇ ਸਤਿ ਸੰਗੀਓ ! ਇਹ ਲੇਖ ਛੋਟੀ ਤੋਂ ਛੋਟੀ ਲਿਖਤ ਕਰਕੇ ਲਿਖਣ ਦਾ ਮੇਰਾ ਭਾਵ ਅੱਜ ਦੇ ਪ੍ਰਾਣੀ ਨੂੰ ਪੜ੍ਹਨ-ਸੁਨਣ, ਵਿਚਾਰਨ ਅਤੇ ਸਤਿਸੰਗ ਕਰਨ ਦਾ ਸਮਾਂ ਨਹੀਂ ਹੈ । ਸੱਤ ਤੇ ਅਸੱਤ ਦੀ ਵਿਚਾਰ ਆਮ ਜਨਤਾ ਦੀ ਸਮਝ ਵਿਚ ਨਹੀਂ ਆ ਰਹੀ । ਅੱਜ ਧਾਰਮਕ ਵਿਚਾਰਾਂ ਦੇ ਪ੍ਰਾਪੇਗੰਡੇ ਦੀ ਦੌੜ ਲੱਗੀ ਹੋਈ ਹੈ । ਕਿਸੇ ਨੂੰ ਦੂਜੇ ਦਾ ਇਤਹਾਸ ਝੂਠਾ ਕਰਨ ਦਾ ਖਿਆਲ ਹੈ, ਕਿਸੇ ਨੂੰ ਆਪਣਾ ਲੇਖ ਸੱਚਾ ਸਾਬਤ ਕਰਨ ਦਾ ਫਿਕਰ ਹੈ । ਕਿਸੇ ਨੂੰ ਮਾਇਆ ਅਤੇ ਵਡਿਆਈ ਦਾ ਲਾਲਚ ਹੈ ! ਇਹਨਾਂ ਖਿਆਲਾਂ ਨੂੰ ਮੁਖ ਰਖ ਕੇ ਸਾਡੇ ਇਤਹਾਸ ਅਤੇ ਗੁਰਬਾਣੀ ਦੇ ਅਰਥਾਂ ਦਾ ਅਨਰਥ ਹੋ ਰਿਹਾ ਹੈ । ਜੋ ਵੀਰ ਦੇਹ ਗੁਰੂ ਨੂੰ ਮੰਨਣ ਤੇ ਸਹਿਮਤ ਨਹੀਂ ਉਹ ਗੁਰ-ਬਾਣੀ ਅਤੇ ਇਤਹਾਸ ਨਾਲ ਬੇਇਨਸਾਫ਼ੀ ਨਾ ਕਰਨ । ਮੌਕੇ ਪੁਰ ਦੇਹਧਾਰੀ ਮਹਾਂਪੁਰਸ਼ਾਂ ਦੇ ਹਮੇਸ਼ਾ ਆਮ ਦੁਨੀਆਂ ਖਿਲਾਫ ਰਹੀ ਹੈ ਕਿਉਂਕਿ ਉਹ ਪ੍ਰਚਾਰ ਦੀ ਲਹਿਰ ਚਲਾ ਕੇ ਗਲਤ ਤੇ ਗੰਦੇ ਰਸਮੋ ਰਿਵਾਜ ਦੀ ਭੇਡ ਚਾਲ ਅਤੇ ਅੰਧ ਵਿਸ਼ਵਾਸ ਨੂੰ ਬੰਦ ਕਰਦਾ ਹੈ ਅਤੇ ਸੋਧ ਕੇ ਨਵੀਂ ਮਰਯਾਦਾ ਚਾਲੂ ਕਰਦਾ ਹੈ । ਉਸਦੀ ਅਸਲੀਅਤ ਨਾ ਸਮਝਦੇ ਹੋਏ ਮੁਖਾਲਫਤ ਕਰਦੇ ਹਨ । ਇਥੋਂ ਤਕ ਕਿ ਉਸਨੂੰਕੈਦ ਕਰਾਉਣ ਤੇ ਦੇਸੋਂ ਕੱਢਣ ਤਕ ਵੀ ਪਹੁੰਚਦੇ ਹਨ । ਉਹ ਸਾਰੀ ਮੁਖਾਲਫਤ ਦਾ ਮੁਕਾਬਲਾ ਕਰਦਾ ਹੋਇਆ ਆਪਣੀ ਸਹੀ ਮਰਯਾਦਾ ਨੂੰ ਪ੍ਰਚਲਤ ਕਰ ਜਾਂਦਾ ਹੈ ਜਿਸ ਦੇ ਬਦਲੇ ਉਸ ਨੂੰ ਆਪਣਾ ਸੀਸ ਵੀ ਦੇਣਾ ਪੈਂਦਾ ਹੈ ਅਤੇ ਸਰਬੰਸ ਵੀ ਵਾਰਨਾ ਪੈਂਦਾ ਹੈ । ਮਗਰ ਉਹ ਦਸ ਜਾਂਦਾ ਹੈ ਕਿ ਮੈਂ ਇਨੇ ਕਸ਼ਟ ਝੱਲ ਕੇ ਸ਼ਹੀਦੀ-ਕੁਰਬਾਨੀ ਦੇ ਭਗਤੀ ਕਰਕੇ ਆਪਣਾ ਕੰਮ ਪੂਰਾ ਕਰ ਚਲਿਆ ਹਾਂ । ਉਹ ਆਪਣਾ ਇਤਹਾਸ ਲਿਖਦਾ-ਲਿਖਾਉਂਦਾ ਨਹੀਂ । ਇਤਹਾਸ ਬਣਾ ਕੇ ਚਲਿਆ ਜਾਂਦਾ ਹੈ । ਸਾਨੂੰ ਪਿਛੋਂ ਸਮਝ ਆਉਂਦੀ ਹੈ । ਫੇਰ ਅਸੀਂ ਅੱਖਾਂ ਖੋਲ੍ਹ ਕੇ ਪਛਤਾਉਂਦੇ ਹਾਂ । ਫੇਰ ਉਨ੍ਹਾਂ ਦਾ ਇਤਹਾਸ ਲਿਖਦੇ ਹਾਂ, ਸਮਾਧਾਂ ਤੇ ਧਰਮ ਅਸਥਾਨ ਤੀਰਥ ਬਣਾ ਕੇ ਪੂਜਾ ਸ਼ੁਰੂ ਕਰਦੇ ਹਾਂ । ਫਿਰ ਅਸੀਂ ਸੋਚਦੇ ਹਾਂ ਕਿ ਜੇ ਅਸੀਂ ਉਸ ਵਕਤ ਹੁੰਦੇ ਜੇ ਤਾਂ ਗੁਰੂ ਦਾ ਹੁਕਮ ਮੰਨ ਕੇ ਗੁਰੂ ਦੀ ਅਸੀਸ ਤੇ ਸ਼ਾਬਾਸ਼ ਲੈਂਦੇ । ਮਗਰ ਗੁਰੂ ਨਿਤ ਅਵਤਾਰ ਹਮੇਸ਼ਾਂ ਹੀ ਕਿਸੇ ਨਾ ਕਿਸੇ ਸਰੂਪ ਵਿਚ ਹੁੰਦਾ ਹੈ । ਉਸ ਦੀ ਚਲਾਈ ਮਰਯਾਦਾ ਤੇ ਚਲ ਕੇ ਸਾਡਾ ਹੀ ਭਲਾ ਹੈ । ਮੌਕੇ ਦੇ ਮਾਲਕ ਮੁਹਰ ਕਾਗਜ਼ ਤੇ ਲਗੀ ਪੌਂਡ ਦੀ ਕੀਮਤ ਪਾਉਂਦੀ ਹੈ ।

ਇਸ ਵਕਤ ਵੀ ਨਾਮਧਾਰੀ ਪੰਥ ਦੇ ਸਿਰਤਾਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਦਸ-ਪੰਦਰਾਂ-ਵੀਹ-ਤੀਹ-ਪੰਜਾਹ ਵਿਆਹ ਗੁਰਮਤ ਦੀ ਗੁਰ ਮਰਯਾਦਾ ਨਾਲ ਇਕੱਠੇ ਮੇਲਿਆਂ ਪੁਰ ਹੁੰਦੇ ਹਨ । ਜੇ ਆਪਣਾ ਵਕਤ ਤੇ ਸਰਮਾਇਆ ਬਚਾਉਣਾ ਹੈ ਤਾਂ ਹੁਕਮ ਮੰਨ ਕੇ ਸਤਿਗੁਰ ਦੀ ਅਸੀਸ ਲਈਏ ਤਾਂਕਿ ਸਾਡਾ ਤੇ ਸਾਡੇ ਬੱਚਿਆਂ ਦਾ ਜੀਵਨ ਸਫਲ ਹੋਵੇ ।

ਮੈਂ ਇਕ ਅਨਪੜ੍ਹ ਸਤਿਗੁਰਾਂ ਦੇ ਚਰਨਾਂ ਦਾ ਸੇਵਕ ਹਾਂ । ਮੇਰੇ ਔਗੁਣਾਂ ਤੇ ਸਤਿਗੁਰ ਪੜਦਾ ਪਾ ਕੇ ਬਖਸ਼ਬੰਦੀ ਕਰਨ । ਸਹੀ ਲਿਖਤ ਲਿਖਣ ਦਾ ਬਲ ਬਖਸ਼ਣ । ਮੇਰੀ ਲਿਖਤ ਵਿਚ ਗਲਤੀਆਂ ਨੂੰ ਆਪ ਸਾਧ ਸੰਗਤ ਸੋਧ ਲਵੇ ।

ਗੁਰੂ ਚਰਨਾਂ ਦਾ ਦਾਸ
**ਤੇਜਾ ਸਿੰਘ ਗਿਯਾਨੀ**